# ਗੁਰੂ ਨਾਨਕ ਵਾਰਤਾ - 2

## ਬਚਿਆਂ ਲਈ

**ਭਾਸ਼ਾ ਵਿਭਾਗ - ਪੰਜਾਬ**

ਪ੍ਰਕਾਸ਼ਕ : ਸ. ਲਾਲ ਸਿੰਘ
ਡਾਇਰੈਕਟਰ, ਭਾਸ਼ਾ ਵਿਭਾਗ, ਪੰਜਾਬ

ਲੇਖਕ : ਡਾ. ਉਜਾਗਰ ਸਿੰਘ

ਸੰਸ਼ੋਧਕ : ਪ੍ਰੋ. ਗੁਰਬਚਨ ਸਿੰਘ ਤਾਲਿਬ

ਪਹਿਲੀ ਵਾਰ; 1969, 30,000

ਮੁਲ : 1·50 ਰੁ०

*Printed at The Daily Tej (P) Ltd., 8-B, Bahadur Shah Zafar Marg, New Delhi-1.*

# ਦੋ ਸ਼ਬਦ

ਇਹ ਗੁਰੂ ਨਾਨਕ ਦਾ ਸਾਲ ਹੈ । ਅੱਜ ਤੋਂ ੫੦੦ ਸਾਲ ਪਹਿਲਾਂ ਸੰਨ ੧੪੬੯ ਵਿਚ ਰਾਇ ਭੋਇ ਦੀ ਤਲਵੰਡੀ, ਜ਼ਿਲਾ ਸ਼ੇਖੂਪੁਰਾ, ਪੰਜਾਬ (ਪਾਕਿਸਤਾਨ) ਵਿਚ ਗੁਰੂ ਜੀ ਦਾ ਜਨਮ ਹੋਇਆ ਸੀ । ਇਹ ਸੂਰਜ ਪੰਜਾਬ ਵਿਚ ਚੜ੍ਹਨ ਉਪਰੰਤ ਹੌਲੀ ਹੌਲੀ ਸੰਸਾਰ ਦੇ ਅਸਮਾਨ ਉਤੇ ਚਮਕ ਉਠਿਆ । ਇਨ੍ਹਾਂ ਦੀ ਨੂਰਾਨੀ ਝਲਕ ਨਾਲ ਹਨੇਰਾ ਪਰਕਾਸ਼ ਵਿਚ ਬਦਲ ਗਿਆ ਅਤੇ ਸੰਸਾਰ ਦੀ ਕੱਲਤਣ ਨੂਰੀ ਰੰਗਤ ਵਿਚ ਵੱਟ ਗਈ । ਪੂਰਬ, ਪੱਛਮ, ਉਤਰ ਅਤੇ ਦਖਣ ਦੀਆਂ ਚਾਰਾਂ ਦਿਸ਼ਾਵਾਂ ਵਿਚ ਪਰਕਾਸ਼ ਹੀ ਪਰਕਾਸ਼ ਫੈਲ ਗਿਆ । ਕਵੀਆਂ ਨੇ ਇਸ ਤੋਂ ਪ੍ਰੇਰਣਾ ਲੈ ਕੇ ਤਾਨ ਛੇੜੀ :—

"ਸਤਿਗੁਰੂ ਨਾਨਕ ਪਰਗਟਿਆ,
ਮਿਟੀ ਧੁੰਦ ਜਗ ਚਾਨਣ ਹੋਆ ।"

ਗੁਰੂ ਨਾਨਕ ਦਾ ਦੂਜਾ ਸਵਰੂਪ ਮਿੱਠਾ ਸੰਗੀਤ ਸੀ । ਇਹ ਕਾਵਿ-ਸੰਗੀਤ ਉਨ੍ਹਾਂ ਦੇ ਗਲੇ ਵਿਚੋਂ ਗੰਗਾ ਦੀ ਪਵਿੱਤਰ ਧਾਰਾ ਵਾਂਗ ਵਹਿ ਨਿਕਲਿਆ । ਉਨ੍ਹਾਂ ਦਾ ਸੰਦੇਸ਼ ਸੰਗੀਤਮਈ ਅੰਮ੍ਰਿਤ ਰਸ ਦੀ ਤਰ੍ਹਾਂ ਉਨ੍ਹਾਂ ਦੀ ਬਾਣੀ ਵਿਚੋਂ ਮਿਲਦਾ ਹੈ । ਜਿਨ੍ਹਾਂ ਵਿਅਕਤੀਆਂ ਦੇ ਕੰਨਾ ਵਿਚ ਇਹ ਅਮਰ ਸੰਦੇਸ਼ ਪਿਆ ਉਹ ਮਨੁੱਖ ਤੋਂ ਦੇਵਤਾ ਬਣੇ, ਚੋਰ ਤੋਂ ਸੰਤ ਬਣੇ ਅਤੇ ਡਾਕੂਆਂ ਤੋਂ ਸੇਵਕਾਂ ਵਿਚ ਬਦਲ ਗਏ । ਅਸਲ ਗਲ ਇਹ ਹੈ ਕਿ ਉਨ੍ਹਾਂ ਦੇ ਅਮਰ ਬਚਨਾਂ ਨੇ ਮਾਨਵਤਾ ਨੂੰ ਆਤਮ-ਬੋਧ ਦਿੱਤਾ ਅਤੇ ਉਨ੍ਹਾਂ ਨੂੰ ਨਿਜੀ ਸਰੂਪ ਦੀ ਪਹਿਚਾਣ ਕਰਵਾਈ ।

"ਮਨੁ ਤੂੰ ਜੋਤਿ ਸਰੂਪ ਹੈਂ, ਅਪਣਾ ਮੂਲ ਪਛਾਣ ।"

ਇਸ ਸੰਦੇਸ਼ ਨੇ ਵਿਸ਼ਵ ਦੀ ਭੱਟਕਣਾ ਦੂਰ ਕੀਤੀ ਅਤੇ ਅਮਰ ਸਾਹਿਤ ਨੇ ਸੁੱਨੇ ਦਿਲਾਂ ਨੂੰ ਹਰੇ ਭਰੇ ਕੀਤਾ । ਉਦਾਸ ਜੀਵਨ ਪ੍ਰਸੰਨ ਜੀਵਨ ਵਿਚ ਬਦਲ ਗਏ ਅਤੇ ਚਾਰ ਕੂੰਟਾਂ ਵਿਚ ਖੁਸ਼ੀ ਦੀ ਲਹਿਰ ਦੌੜ ਗਈ ।

ਇਸ ਤਰ੍ਹਾਂ ਗੁਰੂ ਨਾਨਕ ਜੀ ਦੇ ਮਹਾਨ ਸੰਦੇਸ਼ ਨਾਲ ਖਿੰਡੀ-ਪੁੰਡੀ ਮਾਨਵਤਾ ਭੇਦ-ਭਾਵ ਮਿਟਾ ਕੇ ਇਕ ਮਿੱਕ ਹੋ ਗਈ । ਹਿੰਦੂ-ਮੁਸਲਮਾਨ, ਬ੍ਰਾਹਮਣ ਤੇ ਸੂਦਰ ਇਕ ਦੂਜੇ ਦੇ ਗਲੇ ਲਗੇ ਅਤੇ ਇਸੇ ਮੇਲ ਮਿਲਾਪ ਨੂੰ ਗੁਰੂ ਨਾਨਕ ਜੀ ਨੇ ਸੰਗਤ ਦਾ ਨਾਂ ਦਿੱਤਾ । ਅਜਿਹੀ ਪਹਿਲੀ ਸੰਗਤ ਵਿਚ ਇਕ ਪਾਸੇ ਮੁਸਲਮਾਨ ਮਰਦਾਨਾ ਬੈਠਾ ਹੈ ਅਤੇ ਦੂਜੇ ਪਾਸੇ ਹਿੰਦੂ ਭਾਈ ਬਾਲਾ ਬੈਠਾ ਨਜ਼ਰੀਂ ਪੈਂਦਾ ਹੈ ।

ਅੱਜ ਵੀ ਗੁਰੂ ਨਾਨਕ ਦਾ ਸੰਦੇਸ਼ ਬੱਚਿਆਂ ਨੂੰ, ਜਿਨ੍ਹਾਂ ਨੇ ਨਵੇਂ ਸੰਸਾਰ ਦਾ ਨਿਰਮਾਣ ਕਰਨਾ ਹੈ, ਪੁਕਾਰ ਪੁਕਾਰ ਕੇ ਕਹਿ ਰਿਹਾ ਹੈ ਕਿ ਅਸੀਂ ਹਿੰਦੂ, ਮੁਸਲਮਾਨ, ਬੁੱਧ ਈਸਾਈ, ਪਾਰਸੀ, ਸਿੱਖ, ਜੈਨੀ ਆਦਿ ਬਾਅਦ ਵਿਚ ਹਾਂ, ਇਨਸਾਨ ਪਹਿਲਾਂ ਹਾਂ । ਇਕ ਪਿਤਾ ਦੀ ਸੰਤਾਨ ਹਾਂ ਅਤੇ ਆਪਸ ਵਿਚ ਭਰਾ ਭਰਾ ਹਾਂ । ਰੰਗ, ਨਸਲ, ਜਾਤ, ਦੇਸ਼ ਸਮਾਂ ਕੋਈ ਸਾਨੂੰ ਅੱਡ ਨਹੀਂ ਕਰ ਸਕਦਾ ਅਤੇ ਵਿਸ਼ਵ ਦਾ ਕਲਿਆਣ ਵੀ ਇਸੇ ਅਦਰਸ਼ਮਈ ਮੇਲ-ਮਿਲਾਪ ਵਿਚ ਛੁਪਿਆ ਹੋਇਆ ਹੈ ।

"ਏਕ ਪਿਤਾ ਏਕਸ ਕੇ ਹਮ ਬਾਰਿਕ, ਤੂੰ ਮੇਰਾ ਗੁਰ-ਹਾਈ"

ਲਾਲ ਸਿੰਘ,
ਡਾਇਰੈਕਟਰ, ਭਾਸ਼ਾ ਵਿਭਾਗ, ਪੰਜਾਬ

# ਭੂਮਕਾ

ਗੁਰੂ ਨਾਨਕ ਫਾਊਂਡੇਸ਼ਨ, ਦਿੱਲੀ, ਨੇ ਇਹ ਫੈਸਲਾ ਕੀਤਾ ਸੀ ਕਿ ਜਦੋਂ ਗੁਰੂ ਨਾਨਕ ਦੇਵ ਜੀ ਦੇ ੫੦੦ਵੇਂ ਪ੍ਰਕਾਸ਼ ਉਤਸਵ ਦੇ ਸ਼ੁਭ ਮੌਕੇ ਤੇ ਹੋਰ ਕਈ ਤਰ੍ਹਾਂ ਦੀਆਂ ਸਾਹਿਤਕ ਪੁਸਤਕਾਂ ਤਿਆਰ ਕਰਵਾਈਆਂ ਜ਼ਾ ਰਹੀਆਂ ਹਨ, ਤਾਂ ਕਿਉਂ ਨਾ ਬੱਚਿਆਂ ਲਈ ਵੀ ਕੁਝ ਅਜਿਹੇ ਸਾਹਿਤ ਦੀ ਰਚਨਾ ਕਰਵਾਈ ਜਾਵੇ ਜੋ ਗੁਰੂ ਨਾਨਕ ਦੇਵ ਜੀ ਦੇ ਜੀਵਨ ਅਤੇ ਸਿਖਿਆ ਨਾਲ ਸਬੰਧਤ ਹੋਵੇ ਅਤੇ ਇਸ ਦੇ ਨਾਲ ਹੀ ਜਿਸ ਨੂੰ ਪੜ੍ਹ ਕੇ ਬਚਿਆਂ ਦੇ ਜੀਵਨ ਤੇ ਵੀ ਚੰਗਾ ਪ੍ਰਭਾਵ ਪਵੇ। ਇਸ ਮਨੋਰਥ ਨੂੰ ਮੁੱਖ ਰਖਦੇ ਹੋਏ ਇਹ ਦੋ ਪੁਸਤਕਾਂ ਇਕ ੮-੧੦ ਸਾਲ ਦੀ ਛੋਟੀ ਉਮਰ ਵਾਲੇ ਬੱਚਿਆਂ ਲਈ ਅਤੇ ਦੂਜੀ ੧੪-੧੫ ਸਾਲ ਦੀ ਉਮਰ ਦੇ ਬਾਲਕਾਂ ਲਈ, ਤਿਆਰ ਕਰਵਾਈਆਂ ਗਈਆਂ ਹਨ। ਇਨ੍ਹਾਂ ਪੁਸਤਕਾਂ ਵਿਚ ਗੁਰੂ ਜੀ ਦੇ ਵਿਅਕਤੀਤਵ ਅਤੇ ਸਿਖਿਆ ਨੂੰ ਬਹੁਤ ਹੀ ਸਰਲ ਅਤੇ ਸੌਖੇ ਢੰਗ ਨਾਲ ਵਰਣਨ ਕੀਤਾ ਗਿਆ ਹੈ। ਇਨ੍ਹਾਂ ਪੁਸਤਕਾਂ ਦੀ ਭਾਸ਼ਾ ਦੀ ਪੱਧਰ ਵੀ ਬੱਚਿਆਂ ਦੇ ਬੌਧਿਕ ਵਿਕਾਸ ਅਨੁਕੂਲ ਹੀ ਰਖਿਆ ਗਿਆ ਹੈ।

ਆਸ਼ਾ ਹੈ ਕਿ ਇਹ ਛੋਟੀਆਂ ਛੋਟੀਆਂ ਪ੍ਰੰਤੂ ਮਹੱਤਵ-ਪੂਰਣ ਘਟਨਾਵਾਂ, ਜਿਹੜੀਆਂ ਗੁਰੂ ਨਾਨਕ ਦੇਵ ਜੀ ਦੇ ਜੀਵਨ ਤੇ ਵਿਅਕਤੀਤਵ ਨਾਲ ਸਬੰਧਤ ਹਨ, ਛੋਟੀ ਉਮਰ ਵਾਲੇ ਬੱਚਿਆਂ ਦੀ ਸਮਝ ਵਿਚ ਸੌਖੇ ਹੀ ਆ ਜਾਣਗੀਆਂ। ਇਨ੍ਹਾਂ ਨੂੰ ਆਧੁਨਿਕ ਧਾਰਮਕ ਰੁਚੀਆਂ ਦੇ ਅਨੁਕੂਲ ਰਖਣ ਦਾ ਵੀ ਪੂਰਾ ਯਤਨ ਕੀਤਾ ਗਿਆ ਹੈ। ਮੈਨੂੰ ਪੂਰੀ ਆਸ ਹੈ ਕਿ ਇਨ੍ਹਾਂ ਦੇ ਅਭਿਆਸ ਨਾਲ ਜਿਥੇ ਇਕ ਤਰਫ਼ ਬੱਚਿਆਂ ਦੇ ਮਨ ਵਿਚ ਗੁਰੂ ਜੀ ਦੇ ਵਿਸ਼ਾਲ ਵਿਅਕਤੀਤਵ ਦੇ ਪ੍ਰਤੀ ਸ਼ਰਧਾ ਅਤੇ ਪ੍ਰੇਮ ਭਾਵ ਪੈਦਾ ਹੋਣਗੇ ਉੱਥੇ ਦੂਜੀ ਤਰਫ਼ ਉਨ੍ਹਾਂ ਦਾ ਇਸ ਨਾਲ ਪਥ ਪ੍ਰਦਰਸ਼ਨ ਵੀ ਹੋਵੇਗਾ ਜੋ ਸਦਾ ਉਨ੍ਹਾਂ ਦੇ ਭਾਵੀ ਜੀਵਨ ਵਿਚ ਚਾਨਣ ਮੁਨਾਰਾ ਬਣ ਕੇ ਉਨ੍ਹਾਂ ਨੂੰ ਠੀਕ ਰਸਤੇ ਤੇ ਚਲਾਵੇਗਾ ਅਤੇ ਇਸੀ ਤਰ੍ਹਾਂ ਇਹ ਉਨ੍ਹਾਂ ਦੇ ਜੀਵਨ ਨੂੰ ਸਫਲ ਬਣਾਉਣ ਵਿਚ ਵੀ ਸਹਾਈ ਹੋਵੇਗਾ।

ਇਨ੍ਹਾਂ ਪੁਸਤਕਾਂ ਲਈ ਚਿਤਰ ਸ. ਦਲੀਪ ਸਿੰਘ, ਚਿਤਰਕਾਰ, ਨੇ ਤਿਆਰ ਕੀਤੇ ਹਨ।

ਮੈਂ ਇਸ ਸਬੰਧ ਵਿਚ ਗੁਰੂ ਨਾਨਕ ਮੰਡਲ ਪਟਿਆਲਾ ਦਾ ਧੰਨਵਾਦੀ ਹਾਂ ਜਿਨ੍ਹਾਂ ਨੇ ਗੁਰੂ ਨਾਨਕ ਫ਼ਾਊਂਡੇਸ਼ਨ ਦੀ ਅਗਵਾਈ ਅਧੀਨ ਇਸ ਕਾਰਜ ਨੂੰ ਸਫਲ ਬਣਾਉਂਣ ਦਾ ਭਰਪੂਰ ਜਤਨ ਕੀਤਾ ਹੈ।

ਮੁਬਾਰਕ ਸਿੰਘ

ਰਾਜ ਬਾਹਾ ਰੋਡ,
ਪਟਿਆਲਾ।

# ਤਤਕਰਾ

# ਜਨਮ ਤੇ ਬਾਲ-ਅਵਸਥਾ

ਅਜ ਤੋਂ ਪੰਜ ਸੌ ਵਰ੍ਹੇ ਪਹਿਲਾਂ ਈਸਵੀ ਸੰਨ ੧੪੬੯, ਜਿਸ ਅਨੁਸਾਰ ਬਿਕ੍ਰਮੀ ਸੰਮਤ ੧੫੨੬ ਬਨਦਾ ਹੈ, ਵਿੱਚ ਗੁਰੂ ਨਾਨਕ ਦੇਵ ਜੀ ਨੇ ਬਾਬਾ ਕਾਲੂ ਅਤੇ ਮਾਤਾ ਤ੍ਰਿਪਤਾ ਜੀ ਦੇ ਗ੍ਰਿਹ ਵਿਖੇ ਜਨਮ ਲਿਆ। ਬਾਬਾ ਕਾਲੂ ਜੀ ਉਹਨੀਂ ਦਿਨੀਂ ਰਾਇ ਭੋਇ ਦੀ ਤਲਵੰਡੀ ਵਿਚ ਰਹਿੰਦੇ ਸਨ। ਉਥੋਂ ਦੇ ਵੱਡੇ ਭੂਮੀਂਦਾਰ ਦੇ ਮੁਖ਼ਤਿਆਰ ਸਨ ਅਤੇ ਨਗਰ ਦੀਆਂ ਜ਼ਮੀਨਾਂ ਅਤੇ ਖੇਤੀ-ਪੱਤੀ ਦਾ ਹਿਸਾਬ ਕਿਤਾਬ ਰਖਦੇ ਸਨ।

ਰਾਇ ਭੋਇ ਦੀ ਤਲਵੰਡੀ ਵਿਚ ਇਕ ਕਿਲ੍ਹਾ ਭੀ ਸੀ ਜਿਥੇ ਉਥੋਂ ਦਾ ਭੂਮੀਂਦਾਰ ਰਾਇ ਬੁਲਾਰ ਰਹਿੰਦਾ ਸੀ। ਉਹ ਜ਼ਾਤ ਦਾ ਮੁਸਲਮਾਨ ਸੀ। ਇਸ ਨਗਰ ਦੇ ਚਾਰੇ ਪਾਸੀਂ ਬੜੇ ਵਣ ਸਨ। ਇਨ੍ਹਾਂ ਵਣਾਂ ਵਿਚ ਜੰਡ, ਫਲਾਹੀ ਅਤੇ ਬਨ ਦੇ ਅਨੇਕ ਬਿਰਛ, ਕਰੀਰ ਤੇ ਕੰਡਿਆਲੀਆਂ ਝਾੜੀਆਂ ਸਨ। ਹਰਣਾਂ ਅਤੇ ਮੂਨਾਂ ਦੀਆਂ ਡਾਰਾਂ ਵਣਾਂ ਵਿਚ ਭਉਂਦੀਆਂ ਚਰਦੀਆਂ ਫਿਰਦੀਆਂ। ਤਿੱਤਰ, ਬਟੇਰ ਤੇ ਤਰ੍ਹਾਂ ਤਰ੍ਹਾਂ ਦੇ ਪੰਛੀ ਚਹਿ ਚਹਿ ਕਰਦੇ ਅਤੇ ਉਡਾਰੀਆਂ ਮਾਰਦੇ ਫਿਰਦੇ ਸਨ। ਸਾਉਣ ਦੇ ਮਹੀਨੇ ਵਿਚ ਜਦੋਂ ਕਾਲੀਆਂ ਘਟਾਂ ਚੜ੍ਹਕੇ ਆਉਂਦੀਆਂ ਤਾਂ ਮੋਰ ਪੈਲਾਂ ਪਾਉਂਦੇ, ਨੱਚਦੇ ਅਤੇ ਬੰਬੀਹੇ ਤੇ ਬੀਂਡੇ ਕੂਕਦੇ ਸਨ। ਜਦੋਂ ਪਿਲੱਛੀ ਤੇ ਕਾਹ ਫੂਲਦੇ ਤਾਂ ਉਨ੍ਹਾਂ ਦੇ ਰੇਸ਼ਮ ਵਰਗੇ ਕੂਲੇ ਚਿੱਟੇ ਬੁੰਬਲ ਹਵਾ ਵਿਚ ਝੂਮਦੇ। ਪਾਲੀ ਮੁੰਡੇ ਇਨ੍ਹਾਂ ਵਣਾਂ, ਖੇਤਾਂ ਅਤੇ ਰੁਖਾਂ ਵਿਚ ਗਊਆਂ ਮੱਝਾਂ ਚਾਰਦੇ। ਆਮ ਲੋਕ ਲਾਂਗੜ ਬੰਨ੍ਹਦੇ ਅਤੇ ਸਿਰ ਉਤੇ ਮੁੰਡਾਸੇ ਮਾਰਦੇ ਸਨ। ਕਈ ਵਾਰੀ ਸੰਤ ਮਹਾਤਮਾ ਤੇ ਹੋਰ ਤਪੱਸਵੀ ਸਾਧੂ ਜੋਗੀ ਆਦਿ ਭੀ ਇਨ੍ਹਾਂ ਵਣਾਂ ਵਿਚ ਡੇਰੇ ਲਾ ਰਖਦੇ। ਕਿਤੇ ਕਿਤੇ ਵਣਾਂ ਵਿਚ ਜਦੋਂ ਧੂਆਂ ਉਠਦਾ ਤਾਂ ਪਤਾ ਲਗਦਾ ਕਿ ਇਥੇ ਸਾਧੂ ਮਹਾਤਮਾ ਦਾ ਡੇਰਾ ਹੈ।

ਰਾਇ ਭੋਇ ਦੀ ਤਲਵੰਡੀ ਦਾ ਨਾਉਂ ਪਿਛੋਂ ਗੁਰੂ ਨਾਨਕ ਦੇਵ ਜੀ ਦੇ ਨਾਉਂ ਉਤੇ ਨਨਕਾਣਾ ਸਾਹਿਬ ਪ੍ਰਸਿੱਧ ਹੋ ਗਿਆ। ਨਨਕਾਣਾ ਸਾਹਿਬ ਹੁਣ ਪਾਕਿਸਤਾਨ ਦੇ ਜ਼ਿਲਾ ਸ਼ੇਖੂਪੁਰੇ ਵਿਚ ਹੈ।

ਬਾਲ-ਅਵਸਥਾ ਵਿੱਚ ਹੀ ਗੁਰੂ ਨਾਨਕ ਦੇਵ ਜੀ ਬੜੇ ਹੋਣਹਾਰ, ਤਿੱਖੀ ਬੁੱਧੀ ਅਤੇ ਤੇਜ ਵਾਲੇ ਸਨ। ਉਨ੍ਹਾਂ ਦੇ ਬਚਪਨ ਦੀਆਂ ਐਸੀਆਂ ਅਨੇਕ ਘਟਨਾਵਾਂ ਪ੍ਰਸਿਧ ਹਨ ਜਿਨ੍ਹਾਂ ਤੋਂ ਉਨ੍ਹਾਂ ਦੇ ਮਹਾਨ ਆਤਮਾ ਹੋਣ ਦਾ ਪਤਾ ਲਗਦਾ ਹੈ।

# ਪਾਂਧੇ ਅਤੇ ਮੁੱਲਾਂ ਪਾਸ ਪੜ੍ਹਨਾ

ਜਦੋਂ ਗੁਰੂ ਨਾਨਕ ਦੇਵ ਜੀ ਸੱਤਾਂ ਵਰ੍ਹਿਆਂ ਦੇ ਹੋਏ ਤਾਂ ਬਾਬਾ ਕਾਲੂ ਜੀ ਉਨ੍ਹਾਂ ਨੂੰ ਪਾਂਧੇ ਪਾਸ ਲੈ ਗਏ ਅਤੇ ਆਖਿਆ, "ਪਾਂਧਾ ਜੀ, ਨਾਨਕ ਦੇਵ ਜੀ ਨੂੰ ਪੜ੍ਹਾਓ।"

ਪਾਂਧੇ ਨੇ ਪੱਟੀ ਲਿਖ ਕੇ ਗੁਰੂ ਨਾਨਕ ਦੇਵ ਜੀ ਨੂੰ ਦਿੱਤੀ। ਉਨ੍ਹਾਂ ਨੇ ਝਟ ਪਟ ਹੀ ਪੈਂਤੀ ਯਾਦ ਕਰ ਲਈ। ਫੇਰ ਪਾਂਧੇ ਨੇ ਮੁਹਾਰਨੀ ਲਿਖ ਕੇ ਦਿੱਤੀ। ਇਸਨੂੰ ਭੀ ਉਨ੍ਹਾਂ ਨੇ ਯਾਦ ਕਰ ਕੇ ਛੇਤੀ ਸੁਣਾ ਦਿੱਤਾ। ਪਾਂਧੇ ਨੇ ਹਿਸਾਬ-ਕਿਤਾਬ ਗੁਰੂ ਨਾਨਕ ਦੇਵ ਜੀ ਨੂੰ ਸਿਖਾਇਆ, ਉਹ ਭੀ ਉਨ੍ਹਾਂ ਥੋੜੇ ਸਮੇਂ ਵਿਚ ਸਿਖ ਲਿਆ।

ਇਕ ਦਿਨ ਗੁਰੂ ਨਾਨਕ ਦੇਵ ਜੀ ਚੁੱਪ ਬੈਠੇ ਸਨ, ਪਾਂਧੇ ਨੇ ਆਖਿਆ, "ਨਾਨਕ ਜੀ ਪੜ੍ਹੋ"। ਪਰ ਉਹ ਚੁੱਪ ਰਹੇ। ਫੇਰ ਪਾਂਧੇ ਨੇ ਪੜ੍ਹਨ ਲਈ ਆਖਿਆ ਤਾਂ ਗੁਰੂ ਜੀ ਬੋਲੇ, "ਪਾਂਧਾ ਜੀ ਇਨ੍ਹਾਂ ਅੱਖਰਾਂ ਦੇ ਅਰਥ ਕੀ ਹਨ ? ਇਹ ਤਾਂ ਤੁਸੀਂ ਦੱਸੇ ਹੀ ਨਹੀਂ।"

ਪਾਂਧੇ ਪੁਛਿਆ, "ਕਿਸ ਤਰ੍ਹਾਂ ਦੇ ਅਰਥ ?"

ਤਦ ਗੁਰੂ ਨਾਨਕ ਦੇਵ ਜੀ ਆਖਿਆ, "ਜਿਵੇਂ 'ਸ' ਦਾ ਅਰਥ ਹੈ :

ਸਸੈ ਸੋਇ ਸ੍ਰਿਸਟਿ ਜਿਨਿ ਸਾਜੀ ਸਭਨਾ ਸਾਹਿਬੁ ਏਕੁ ਭਇਆ ॥
ਸੇਵਤ ਰਹੇ ਚਿਤੁ ਜਿਨ ਕਾ ਲਾਗਾ ਆਇਆ ਤਿਨ ਕਾ ਸਫਲੁ ਭਇਆ ॥

ਇਸ ਤਰ੍ਹਾਂ ਇਕ ਇਕ ਅੱਖਰ ਦਾ ਅਰਥ ਕਰਕੇ ਸਮਝਾਓ।"

ਪਾਂਧਾ ਚਕਿਤ ਹੋਇਆ, ਕਿਉਂਕਿ ਅੱਜ ਤਕ ਕਿਸੇ ਬਾਲਕ ਨੇ ਨਾ ਹੀ ਪਾਂਧੇ ਨੂੰ ਐਸੇ ਪ੍ਰਸ਼ਨ ਪੁੱਛੇ ਨਾ ਹੀ ਅੱਖਰਾਂ ਦੇ ਅਜਿਹੇ ਅਰਥ ਸਮਝਾਏ ਸਨ, "ਸਾਰੇ ਜੀਵਾਂ ਦੀ ਉਤਪਤੀ ਕਰਨ ਵਾਲਾ ਇਕੋ ਹੀ ਆਦਿ ਪੁਰਖ ਹੈ, ਜੋ ਜੀਵਾਂ ਨੂੰ ਉਪਾ ਕੇ ਉਨ੍ਹਾਂ ਨੂੰ ਆਪਣੇ ਹੁਕਮ ਵਿਚ ਚਲਾਉਂਦਾ ਹੈ। ਉਹ ਦਾਤਾ ਹੀ ਸਭ ਦੀ ਪਾਲਣਾ ਕਰਦਾ ਹੈ। ਜਿਸ ਤੇ ਪ੍ਰਸੰਨ ਹੁੰਦਾ ਹੈ ਉਹ ਭਗਤੀ ਤੇ ਚੰਗੇ ਕੰਮਾਂ ਵਾਲੇ ਪਾਸੇ ਲਗ ਜਾਂਦਾ ਹੈ। ਉਸ ਪ੍ਰਭੂ ਦੀ ਜੋਤਿ ਹੀ ਸਭ ਵਿਚ ਸਮਾਈ ਹੈ। ਉਹੀ ਸਭ ਥਾਈਂ ਵਸਿਆ ਹੋਇਆ ਹੈ। ਮਨੁਖ ਨੇ ਇਸ ਸੰਸਾਰ ਵਿਚ ਸਦਾ ਨਹੀਂ ਰਹਿਣਾ। ਇਸ ਲਈ ਰੱਬ ਦੇ ਹੁਕਮ ਵਿਚ ਚਲ ਕੇ ਆਪਣੇ ਜੀਵਨ ਨੂੰ ਉਚਾ ਕਰਨਾ ਚਾਹੀਦਾ ਹੈ। ਹਰ ਇਕ ਆਪਣੇ ਕੀਤੇ ਕਰਮ ਭੁਗਤਦਾ ਹੈ, ਇਸ ਲਈ ਆਦਮੀ ਭਲੇ ਤੇ ਨੇਕ ਕੰਮ ਕਰੇ ਅਤੇ ਉਸ ਸੱਚੇ

ਅਕਾਲਪੁਰਖ ਨੂੰ ਪਛਾਣੇ ਤਾਂ ਹੀ ਜੀਵਨ ਦੇ ਦੁਖ ਤੋਂ ਮੁਕਤੀ ਪ੍ਰਾਪਤ ਕਰਨ ਦੇ ਯੋਗ ਹੁੰਦਾ ਹੈ ।"

ਇਸ ਤਰ੍ਹਾਂ ਪੱਟੀ ਦੇ ਅਰਥ ਜਦ ਗੁਰੂ ਨਾਨਕ ਦੇਵ ਜੀ ਨੇ ਕੀਤੇ ਤਾਂ ਪਾਂਧਾ ਬੜਾ ਹੈਰਾਨ ਹੋਇਆ ਤੇ ਬੋਲਿਆ, "ਇਹ ਵਿਸ਼ਨੂੰ ਅਤੇ ਸ਼ਿਵਾਂ ਦਾ ਅਵਤਾਰ ਹੈ ।"

ਇਸ ਤੋਂ ਪਿਛੋਂ ਗੁਰੂ ਨਾਨਕ ਦੇਵ ਜੀ ਨੂੰ ਮੁੱਲਾਂ ਪਾਸ ਫ਼ਾਰਸੀ ਪੜ੍ਹਨ ਲਈ ਲਿਆਂਦਾ ਗਿਆ । ਮੁਲਾਂ ਨੇ ਭੀ ਅਲਫ਼, ਬੇ, ਪੇ ਆਦਿ ਫ਼ਾਰਸੀ ਅੱਖਰ ਉਨ੍ਹਾਂ ਨੂੰ ਲੱਕੜੀ ਦੀ ਫੱਟੀ ਉਪਰ ਲਿਖ ਕੇ ਦਿਤੇ । ਗੁਰੂ ਜੀ ਨੇ ਉਹ ਅੱਖਰ ਭੀ ਅਤੇ ਹੋਰ ਜੋ ਕੁਝ ਭੀ ਮੁਲਾਂ ਨੇ ਉਨ੍ਹਾਂ ਨੂੰ ਦੱਸਿਆ, ਝੱਟ ਹੀ ਯਾਦ ਕਰਕੇ ਸੁਣਾ ਦਿੱਤਾ ।

ਫਿਰ ਉਨ੍ਹਾਂ ਨੇ ਮੁੱਲਾਂ ਨੂੰ ਆਖਿਆ, "ਨਿਰੀ ਇਹ ਕਿਤਾਬਾਂ ਦੀ ਪੜ੍ਹਾਈ ਮਨੁੱਖ ਦੇ ਜੀਵਨ ਨੂੰ ਉਚੇ ਪਾਸੇ ਨਹੀਂ ਲਿਜਾਂਦੀ । ਇਹ ਤਾਂ ਸੰਸਾਰ ਦੇ ਕਾਰ-ਵਿਹਾਰ ਲਈ ਚੰਗੀ ਹੈ । ਪਰ ਜੀਵ ਦੇ ਕੰਮ ਤਾਂ ਰੱਬ ਦੀ ਬੰਦਗੀ ਹੀ ਆਵੇਗੀ । ਇਸ ਲਈ ਮਸੀਤ ਤਾਂ ਮੇਹਰ ਹੈ ਜਿਸ ਦਾ ਅਰਥ ਹੈ ਸਭ ਮਨੁੱਖਾਂ ਉਪਰ ਸ਼ੁਭ ਕਰਮ ਕਰਨਾ । ਜਿਹੜਾ ਇੰਜ ਕਰੇ ਉਹ ਚੰਗਾ ਮੁਸਲਮਾਨ ਜਾਂ ਚੰਗਾ ਮਨੁੱਖ ਹੁੰਦਾ ਹੈ, ਨਿਰੇ ਦਿਖਾਵੇ ਵਾਲਾ ਨਹੀਂ ।"

ਮੁੱਲਾਂ ਨੇ ਕਦੇ ਕਿਸੇ ਦੇ ਮੁੱਖ ਤੋਂ ਅਜਿਹੀਆਂ ਗੱਲਾਂ ਨਹੀਂ ਸੁਣੀਆਂ ਸਨ । ਉਸ ਨੇ ਕਦੇ ਐਸਾ ਪੁਰਖ ਹੀ ਨਹੀਂ ਸੀ ਡਿੱਠਾ ਜਿਸਦੀ ਬੁੱਧੀ ਰੱਬ ਅਤੇ ਚੰਗੇ ਜੀਵਨ ਦਾ ਭੇਤ ਇਸ ਤਰ੍ਹਾਂ ਪਾ ਲਵੇ ਅਤੇ ਜਿਸ ਦੇ ਮੁੱਖ ਤੋਂ ਅਜਿਹੇ ਸੁੰਦਰ ਸ਼ਬਦ ਨਿਕਲਣ । ਉਹ ਬੋਲਿਆ, "ਇਹ ਤਾਂ ਅੱਲਾ ਦਾ ਕੋਈ ਖ਼ਾਸ ਬੰਦਾ ਹੈ, ਕੋਈ ਵਲੀ ਹੈ, ਜੋ ਦੁਨੀਆਂ ਨੂੰ ਨੇਕੀ ਦੇ ਰਸਤੇ ਪਾਇਗਾ ।"



# ਜਨੇਊ ਸੰਸਕਾਰ

ਇਕ ਦਿਨ ਸਾਰੀ ਬਰਾਦਰੀ ਇਕੱਠੀ ਹੋਈ। ਪੰਡਤ ਭੀ ਸੱਦਿਆ ਗਿਆ ਕਿ ਉਹ ਗੁਰੂ ਨਾਨਕ ਜੀ ਨੂੰ ਜਨੇਊ ਧਾਰਣ ਕਰਾਵੇ ਤਾਂਜੋ ਰੀਤ ਅਨੁਸਾਰ ਉਨ੍ਹਾਂ ਦਾ ਧਰਮ ਵਿਚ ਪ੍ਰਵੇਸ਼ ਹੋਵੇ।

ਪੰਡਤ ਜਨੇਊ ਲੈ ਕੇ ਆਇਆ।

ਗੁਰੂ ਨਾਨਕ ਦੇਵ ਜੀ ਨੇ ਪੰਡਤ ਨੂੰ ਪੁਛਿਆ, "ਇਸ ਜਨੇਊ ਨੂੰ ਪਾਣ ਦਾ ਕੀ ਲਾਭ ਹੈ ?"

ਪੰਡਤ ਨੇ ਉੱਤਰ ਦਿੱਤਾ, "ਹਰ ਹਿੰਦੂ ਪ੍ਰਾਣੀ ਲਈ ਜਨੇਊ ਧਾਰਣ ਕਰਨਾ ਆਵਸ਼ਕ ਹੈ। ਸ਼ਾਸਤਰਾਂ ਵਿਚ ਇਹੋ ਲਿਖਿਆ ਹੈ ਕਿ ਇਸ ਨੂੰ ਪਾਣ ਵਾਲਾ ਨਹਾ ਕੇ ਚੌਕੇ ਉਤੇ ਜਾਂਦਾ ਹੈ, ਭਿੱਟਿਆ ਹੋਇਆ ਅੰਨ ਨਹੀਂ ਖਾਂਦਾ, ਕੁਚੀਲ ਵਸਤ ਦੇ ਨੇੜੇ ਨਹੀਂ ਜਾਂਦਾ, ਸੁੱਚ ਰਖਦਾ ਹੈ।"

ਗੁਰੂ ਨਾਨਕ ਦੇਵ ਜੀ ਨੇ ਆਖਿਆ, "ਇਹ ਜਨੇਊ ਤਾਂ ਕਪਾਹ ਦਾ ਵੱਟਿਆ ਹੋਇਆ ਕੱਚਾ ਧਾਗਾ ਹੈ। ਇਹ ਤਾਂ ਮੈਲਾ ਭੀ ਹੋ ਜਾਸੀ, ਟੁੱਟ ਭੀ ਜਾਸੀ, ਜਲ ਭੀ ਜਾਸੀ। ਇਸ ਧਾਗੇ ਨਾਲ ਕੀ ਧਰਮ ਬਚੇਗਾ, ਜੋ ਆਪ ਹੀ ਨਾਸ ਹੋ ਜਾਣ ਵਾਲਾ ਹੈ ? ਪੰਡਤ ਜੀ ਮੈਨੂੰ ਕੋਈ ਅਜਿਹਾ ਜਨੇਊ ਦਿਉ ਜੋ ਨਾ ਟੁੱਟੇ, ਨਾ ਸੜੇ ਤੇ ਨਾ ਮੈਲਾ ਹੋਵੇ।"

ਪੰਡਤ ਇਹ ਸੁਣ ਕੇ ਅਚੰਭੇ ਨਾਲ ਵੇਖਣ ਲੱਗਾ, ਕਿਉਂਕਿ ਐਸਾ ਜਨੇਊ ਤਾਂ ਉਸ ਨੇ ਕਦੇ ਸੁਣਿਆ ਹੀ ਨਹੀਂ ਸੀ ਜਿਸ ਦੀ ਗੱਲ ਗੁਰੂ ਜੀ ਨੇ ਕੀਤੀ।

ਗੁਰੂ ਜੀ ਨੇ ਫੇਰ ਆਪਣੇ ਬਾਲਕ ਮੁੱਖ ਤੋਂ ਇਹ ਸਿੱਖਿਆ ਦਿੱਤੀ, "ਦਇਆ ਦੀ ਕਪਾਹ ਵਿਚੋਂ ਸੰਤੋਖ ਦਾ ਸੂਤ ਕੱਤ ਕੇ, ਜਤ ਦੀਆਂ ਗੰਢਾਂ ਪਾ ਕੇ ਅਤੇ ਸਤ ਦਾ ਵੱਟ ਦੇ ਕੇ ਜੇ ਕੋਈ ਜਨੇਊ ਬਣਾਇਆ ਹੈ ਤਾਂ ਉਹ ਦਿਓ। ਮੈਂ ਜ਼ਰੂਰ ਗਲ ਵਿਚ ਪਾਵਾਂਗਾ।"

ਗੁਰੂ ਜੀ ਦੇ ਆਖੇ ਦਾ ਭਾਵ ਅਰਥ ਇਹ ਸੀ ਕਿ ਜਨੇਊ ਨਿਸ਼ਾਨੀ ਹੈ ਚੰਗੇ ਜੀਵਨ ਦੀ, ਚੰਗਾ ਜੀਵਨ ਧਾਰਣ ਕਰਨਾ ਹੀ ਉੱਤਮ ਗੱਲ ਹੈ ਜੋ ਇਸ ਜੀਵਨ ਵਿੱਚ ਭੀ ਅਤੇ ਮਰਨ ਪਿੱਛੋਂ ਭੀ ਮਨੁੱਖ ਨੂੰ ਸੁਖ ਦਿੰਦਾ ਹੈ ਅਤੇ ਪਰਮਾਤਮਾ ਨਾਲ ਮੇਲਦਾ ਹੈ। ਨਿਰੇ ਧਾਗੇ ਵਾਲਾ ਜਨੇਊ ਪਾ ਕੇ ਲੋਕ ਝੂਠ ਭੀ ਬੋਲਦੇ ਹਨ ਅਤੇ ਹੋਰ ਬੁਰੇ ਕੰਮ ਕਰਦੇ ਹਨ। ਇਸ ਲਈ ਨਿਰਾ ਜਨੇਊ ਪਾਣ ਦਾ ਕੁਝ ਲਾਭ ਨਹੀਂ, ਅਸਲ ਲਾਭ ਤਾਂ ਚੰਗੇ ਕੰਮ ਕਰਨ ਅਤੇ ਮਨ ਨੂੰ ਪਵਿੱਤਰ ਰੱਖਣ ਦਾ ਹੈ।

ਇਹ ਗੱਲਾਂ ਸੁਣ ਕੇ ਪੰਡਤ ਅਤੇ ਜੁੜੀ ਬਰਾਦਰੀ ਦੇ ਸਾਰੇ ਲੋਕੀਂ ਆਖਣ ਲੱਗੇ, "ਜੋ ਇਹ ਆਖਦੇ ਹਨ ਸੱਤਿ ਹੈ।"

# ਇਕ ਪ੍ਰਤੱਖ ਕੌਤਕ

ਇਸ ਸਮੇਂ ਵਿਚ ਇਕ ਦਿਨ ਜਦ ਬਾਬਾ ਕਾਲੂ ਜੀ ਨੇ ਗੁਰੂ ਜੀ ਨੂੰ ਖੇਤਾਂ ਦੀ ਰਾਖੀ ਲਈ ਭੇਜਿਆ ਤਾਂ ਉਹ ਇਕ ਵਾਰੀ ਇਕ ਬਿਰਛ ਦੀ ਛਾਂ ਵਿਚ ਲੇਟ ਗਏ। ਪਏ ਤਾਂ ਅੱਖ ਲਗ ਗਈ। ਦੁਪਹਿਰ ਭੀ ਢਲ ਚੱਲੀ। ਇੰਨੇ ਨੂੰ ਕੁਝ ਰਾਹੀ ਉਧਰੋਂ ਦੀ ਲੰਘੇ ਤਾਂ ਇਕ ਅਜੀਬ ਕੌਤਕ ਵੇਖ ਕੇ ਖੜੇ ਗਏ। ਉਹ ਕੀ ਦੇਖਦੇ ਹਨ ਕਿ ਸਾਰੇ ਬਿਰਛਾਂ ਦੇ ਪਰਛਾਵੇਂ ਤਾਂ ਢਲ ਗਏ ਹਨ, ਪਰ ਉਸ ਜੰਡ ਦਾ ਪਰਛਾਵਾਂ ਜਿਸ ਹੇਠ ਗੁਰੂ ਜੀ ਪਏ ਸਨ ਨਹੀਂ ਢਲਿਆ। ਸਾਰੇ ਹੈਰਾਨ ਹੋ ਗਏ।

ਇਹ ਕੌਤਕ ਦੇਖ ਕੇ ਇਕ ਬੁੱਢੇ ਜਾਂਗਲੀ ਨੇ ਬਾਬਾ ਕਾਲੂ ਜੀ ਨੂੰ ਜਾ ਆਖਿਆ, ''ਸੁਣੋ ਚੌਧਰੀ ਜੀ, ਤੁਹਾਡਾ ਪੁੱਤਰ ਕੋਈ ਆਮ ਛੋਹਰ ਨਹੀਂ। ਇਹ ਕੋਈ ਰੱਬ ਦਾ ਵਲੀ ਜਾਂ ਮਹਾਤਮਾ ਹੈ, ਜਿਸ ਨੂੰ ਖ਼ੁਦਾ ਨੇ ਦੁਨੀਆਂ ਦਾ ਕਲਿਆਣ ਕਰਨ ਲਈ ਭੇਜਿਆ ਹੈ।''

# ਗੁਰੂ ਜੀ ਦਾ ਮਾਤਾ ਪਿਤਾ ਨੂੰ ਉਪਦੇਸ਼

ਗੁਰੂ ਨਾਨਕ ਦੇਵ ਜੀ ਦੀ ਵੱਡੀ ਭੈਣ ਨਾਨਕੀ ਸੀ । ਉਹ ਜੈ ਰਾਮ ਨਾਲ ਵਿਆਹੀ ਗਈ । ਇਹ ਸੁਲਤਾਨਪੁਰ ਲੋਧੀ ਵਿਚ ਨਵਾਬ ਦਾ ਕਾਰਦਾਰ ਸੀ, ਜੋ ਉਸਦੇ ਖਜ਼ਾਨੇ ਆਦਿ ਦਾ ਲੇਖਾ-ਜੋਖਾ ਸੰਭਾਲਦਾ ਸੀ । ਬੀਬੀ ਨਾਨਕੀ ਜੀ ਤਾਂ ਸੁਲਤਾਨਪੁਰ ਚਲੇ ਗਏ । ਹੁਣ ਘਰ ਵਿਚ ਪਿਤਾ ਕਾਲੂ ਜੀ, ਮਾਤਾ ਤ੍ਰਿਪਤਾ ਜੀ ਅਤੇ ਗੁਰੂ ਨਾਨਕ ਦੇਵ ਜੀ ਹੀ ਸਨ ।

ਪਿਤਾ ਕਾਲੂ ਜੀ ਤਾਂ ਰਾਇ ਬੁਲਾਰ ਦੇ ਕੰਮਾਂ ਵਿਚ ਰੁੱਝੇ ਰਹਿੰਦੇ । ਪਰ ਗੁਰੂ ਜੀ ਸਦਾ ਭਲੇ ਪੁਰਖਾਂ ਤੇ ਕਰਨੀ ਵਾਲੇ ਸਾਧਾਂ ਸੰਤਾਂ ਦੀ ਸੰਗਤ ਵਿਚ ਪ੍ਰਸੰਨ ਰਹਿੰਦੇ, ਚੰਗੇ ਤੇ ਭਲੇ ਜੀਵਨ-ਮਾਰਗ ਬਾਰੇ ਵਿਚਾਰ ਕਰਦੇ ਅਤੇ ਪ੍ਰਭੂ ਬਾਰੇ ਚਰਚਾ ਕਰਦੇ ।

ਬਾਬਾ ਕਾਲੂ ਜੀ ਨੂੰ ਬੜੀ ਚਿੰਤਾ ਰਹਿੰਦੀ । ਉਹ ਚਾਹੁੰਦੇ ਸਨ ਕਿ ਉਨ੍ਹਾਂ ਦਾ ਪੁੱਤਰ ਭੀ ਪੜ੍ਹ ਲਿਖ ਕੇ ਉਨ੍ਹਾਂ ਵਾਂਗ ਕਿਸੇ ਚੰਗੀ ਪਦਵੀ ਉਪਰ ਪੁੱਜੇ । ਪਰ ਗੁਰੂ ਜੀ ਦਾ ਧਿਆਨ ਧਨ-ਦੌਲਤ ਜਾਂ ਉੱਚੀਆਂ ਪਦਵੀਆਂ ਵਲ ਨਹੀਂ ਸੀ ।

ਬਾਬਾ ਕਾਲੂ ਜੀ ਨੇ ਪਹਿਲਾਂ ਉਨ੍ਹਾਂ ਨੂੰ ਆਖਿਆ ਕਿ ਬਾਹਰ ਚੁਗਦੇ ਪਸ਼ੂਆਂ ਦੀ ਦੇਖ-ਭਾਲ ਕਰੋ, ਫੇਰ ਖੇਤਾਂ ਦੀ ਰਾਖੀ ਕਰਨ ਤੇ ਜ਼ਮੀਨ ਦੇ ਕੰਮ-ਕਾਰ ਵਿਚ ਲਾਇਆ, ਪਰ ਗੁਰੂ ਜੀ ਨੇ ਇਸ ਪਾਸੇ ਬਹੁਤਾ ਮਨ ਤੇ ਚਿੱਤ ਨਾ ਲਾਇਆ । ਉਨ੍ਹਾਂ ਦਾ ਧਿਆਨ ਤਾਂ ਸਦਾ ਸਾਧੂਆਂ ਸੰਤਾਂ ਦੀ ਸੰਗਤ ਤੇ ਪ੍ਰਭੂ ਸਿਮਰਣ ਵਿਚ ਲਗਾ ਰਹਿੰਦਾ ਸੀ ।

ਇਸ ਤਰ੍ਹਾਂ ਦਿਨ ਬੀਤਦੇ ਗਏ । ਗੁਰੂ ਜੀ ਦਾ ਧਿਆਨ ਧਨ-ਦੌਲਤ ਵੱਲ ਨਾ ਹੀ ਲੱਗਾ । ਘਰ ਵਾਲੇ ਭਾਵੇਂ ਏਸ ਤੋਂ ਨਿਰਾਸ ਹੋਏ । ਪਿਤਾ ਜੀ ਅਤੇ ਮਾਤਾ ਜੀ ਨੇ ਭੀ ਕਈ ਵਾਰੀ ਆਖਿਆ ਕਿ ਆਪਣੀ ਖੇਤੀ ਵਲ ਧਿਆਨ ਦਿਓ । 'ਖੇਤੀ ਖਸਮਾ ਸੇਤੀ' ।

ਪਰ ਗੁਰੂ ਜੀ ਨੇ ਆਖਿਆ, "ਮੇਰੀ ਇਕ ਹੋਰ ਖੇਤੀ ਜੰਮਦੀ ਪਈ ਹੈ, ਜਿਸਦਾ ਫਲ ਮੈਨੂੰ ਹੀ ਨਹੀਂ, ਸਾਰੇ ਸੰਸਾਰ ਨੂੰ ਮਿਲੇਗਾ ।"

ਘਰ ਵਾਲੇ ਸਮਝੇ ਕਿ ਐਵੇਂ ਟਿਚਕਰ ਕਰਦੇ ਹਨ । ਪਰ ਉਨ੍ਹਾਂ ਦਾ ਅਸਲ ਮਤਲਬ ਸੀ ਕਿ ਉਹ ਉਚੇ ਜੀਵਨ ਤੇ ਧਰਮ ਦੇ ਪਰਚਾਰ ਦਾ ਬੀਜ ਖਿਲਾਰ ਰਹੇ ਸਨ, ਜਿਸ ਰਾਹੀਂ ਲੱਖਾਂ ਕ੍ਰੋੜਾਂ ਇਨਸਾਨਾਂ ਦਾ ਜੀਵਨ ਉਚਾ ਹੋਣਾ ਸੀ । ਸੋ ਇੰਜ ਘਰ ਵਾਲੇ ਗੁਰੂ ਜੀ ਨੂੰ ਸਮਝਦੇ ਸਨ ਕਿ ਉਹ ਆਪਣੇ ਦਿਨ ਗੁਆ ਰਹੇ ਹਨ, ਪਰ ਗੁਰੂ ਜੀ ਸੱਚਮੁਚ ਆਪਣੇ ਜੀਵਨ ਵਿਚ ਉਹ ਕੁਝ ਕਰ ਰਹੇ ਸਨ ਜੋ ਕਦੀ ਹਜ਼ਾਰਾਂ ਵਰ੍ਹਿਆਂ ਵਿਚ ਕੋਈ ਇਕ ਮਨੁੱਖ ਕਰਨ ਦੇ ਸਮੱਰਥ ਹੁੰਦਾ ਹੈ ।

# ਵਿਆਹ

ਮਾਤਾ ਪਿਤਾ ਨੇ ਸਲਾਹ ਕੀਤੀ ਕਿ ਨਾਨਕ ਦੇਵ ਜੀ ਦਾ ਵਿਆਹ ਕਰ ਦਈਏ. ਤਾਂ ਜੋ ਉਨ੍ਹਾਂ ਦਾ ਵਿਹਲਾ ਰਹਿਣਾ ਦੂਰ ਹੋਵੇ ਅਤੇ ਮਨ ਘਰ ਦੇ ਕੰਮ-ਕਾਰ ਵਿਚ ਲੱਗੇ । ਬਟਾਲੇ ਵਿਚ ਮੂਲਾ ਜੀ ਚੰਗੇ ਧਨਾਢ ਵਪਾਰੀ ਪੁਰਸ਼ ਸਨ । ਨਾਨਕ ਜੀ ਦੀ ਕੁੜਮਾਈ ਉਨ੍ਹਾਂ ਦੀ ਪੁਤਰੀ ਸੁਲੱਖਣੀ ਨਾਲ ਕੀਤੀ ਗਈ । ਕੁਝ ਦਿਨ ਬੀਤੇ ਤਾਂ ਵਿਆਹ ਭੀ ਕਰ ਦਿੱਤਾ ।

ਸੁਲੱਖਣੀ ਚੰਗੇ ਘਰ ਦੀ ਧੀ ਸੀ । ਸਹੁਰੇ ਆ ਕੇ ਉਸ ਨੇ ਘਰ ਦਾ ਕਾਰਜ ਸੰਭਾਲਿਆ ਅਤੇ ਸੱਸ-ਸਹੁਰੇ ਦੀ ਮਾਤਾ-ਪਿਤਾ ਜਾਣ ਕੇ ਸੇਵਾ ਕੀਤੀ । ਦਿਨ ਪਾ ਕੇ ਉਨ੍ਹਾਂ ਦੇ ਘਰ ਦੋ ਪੁੱਤਰ ਭੀ ਜਨਮੇ, ਵਡੇ ਦਾ ਨਾਉਂ ਸ੍ਰੀ ਚੰਦ ਅਤੇ ਛੋਟੇ ਦਾ ਲਖਮੀ ਚੰਦ ਰੱਖਿਆ ਗਿਆ ।

ਗੁਰੂ ਜੀ ਦਾ ਧਿਆਨ ਵਿਆਹ ਹੋਣ ਤੇ ਭੀ ਘਰ ਵੱਲ ਘੱਟ ਹੀ ਰਹਿੰਦਾ ਸੀ, ਕਿਉਂਕਿ ਪਹਿਲਾਂ ਤੋਂ ਹੀ ਉਨ੍ਹਾਂ ਦਾ ਮਨ ਭਗਤੀ ਅਤੇ ਉੱਚੀ ਸਿਖਿਆ ਦੇਣ ਵੱਲ ਸੀ ।

ਸੁਲੱਖਣੀ ਜੀ ਭੀ ਮਾਤਾ ਪਿਤਾ ਵਾਂਗ ਉਦਾਸ ਰਹਿਣ ਲਗ ਪਏ । ਉਨ੍ਹਾਂ ਦਾ ਦਿਲ ਚਾਹੁੰਦਾ ਸੀ ਕਿ ਉਨ੍ਹਾਂ ਦਾ ਪਤੀ ਧਨ ਕਮਾ ਕੇ ਲਿਆਵੇ । ਪਰ ਗੁਰੂ ਜੀ ਨੇ ਉਨ੍ਹਾਂ ਨੂੰ ਸਮਝਾਇਆ ਕਿ "ਸਭ ਜੀਵਾਂ ਨੂੰ ਪਾਲਣ ਵਾਲਾ ਅਕਾਲਪੁਰਖ ਪਰਮਾਤਮਾ ਹੈ । ਉਹ ਤੇਰੀ ਤੇ ਤੇਰੇ ਪੁੱਤਰਾਂ ਦੀ ਰੱਖਿਆ ਕਰੇਗਾ । ਮੈਂ ਕੌਣ ਹਾਂ ?"

ਇਸ ਉੱਤਰ ਨਾਲ ਸੁਲੱਖਣੀ ਜੀ ਦਾ ਮਨ ਸ਼ਾਂਤ ਨਾ ਹੋਇਆ ਅਤੇ ਉਹ ਇਹੋ ਹੀ ਸਮਝਦੇ ਰਹੇ ਕਿ ਮੇਰੇ ਭਾਗ ਚੰਗੇ ਨਹੀਂ । ਪਰ ਉਨ੍ਹਾਂ ਨੂੰ ਕੀ ਪਤਾ ਸੀ ਕਿ ਉਨ੍ਹਾਂ ਦੇ ਪਤੀ ਨੇ ਤਾਂ ਸੰਸਾਰ ਨੂੰ ਪਾਪ ਦੀ ਅੱਗ ਤੋਂ ਬਚਾਣਾ ਸੀ ਨਿਰੇ ਆਪਣੇ ਕੁਟੰਬ ਦਾ ਹੀ ਧਿਆਨ ਨਹੀਂ ਸੀ ਕਰਨਾ ।

# ਵੈਦ ਨਾਲ ਗੱਲ-ਬਾਤ

ਦਿਨ ਬੀਤਦੇ ਗਏ । ਗੁਰੂ ਜੀ ਦੀ ਕਾਰ-ਵਿਹਾਰ ਵੱਲ ਰੁਚੀ ਨਾ ਦੇਖ ਕੇ ਮਾਤਾ ਪਿਤਾ ਨੇ ਸਮਝਿਆ ਕਿ ਮਤੇ ਇਨ੍ਹਾਂ ਨੂੰ ਕੋਈ ਰੋਗ ਹੀ ਲਗਾ ਹੋਵੇ । ਸੋ ਇਕ ਵੈਦ ਨੂੰ ਸਦਿਆ ਗਿਆ ।

ਵੈਦ ਆਇਆ । ਗੁਰੂ ਜੀ ਨੂੰ ਮੰਜੀ ਤੇ ਲੇਟਿਆਂ ਤੱਕ ਕੇ ਉਸ ਨੇ ਨਾੜੀ ਪਕੜੀ । ਗੁਰੂ ਜੀ ਵੈਦ ਦੇ ਨਾੜੀ ਫੜਨ ਤੇ ਮੁਸਕਰਾਏ ਤੇ ਬੋਲੇ, "ਤੁਸੀਂ ਕੀ ਦੇਖ ਰਹੇ ਹੋ ? ਮੇਰੇ ਸਰੀਰ ਨੂੰ ਕੋਈ ਰੋਗ ਨਹੀਂ । ਜੋ ਮੇਰਾ ਰੋਗ ਹੈ ਉਹ ਤੁਸੀਂ ਨਹੀਂ ਬੁੱਝ ਸਕਣਾ । ਮੇਰੇ ਮਨ ਵਿਚ ਤਾਂ ਇਹ ਰੋਗ ਹੈ ਕਿ ਸੰਸਾਰ ਅਧਰਮ ਤੇ ਪਾਪ ਵਿਚ ਫਸਿਆ ਹੋਇਆ ਹੈ । ਲੋਕੀਂ ਦਿਨ ਰਾਤ ਬੁਰੇ ਕੰਮ ਕਰਦੇ ਹਨ । ਝੂਠ ਬੋਲਦੇ ਹਨ । ਲੋਭੀ ਤੇ ਹੰਕਾਰੀ ਹਨ ਜੋ ਧਰਮ ਦਾ ਪਰਚਾਰ ਭੀ ਕਰਦੇ ਹਨ ਉਹ ਭੀ ਦੰਭੀ ਹਨ । ਉਹ ਆਪਣੇ ਹੀ ਲਾਲਚ ਵਿਚ ਲਗੇ ਹੋਏ ਹਨ । ਸੋ ਇਸ ਪਾਪ ਨੂੰ ਕਿਵੇਂ ਕੱਟੀਏ ?"

ਵੈਦ ਨੇ ਗੁਰੂ ਜੀ ਦੀ ਬਾਂਹ ਛਡ ਦਿੱਤੀ । ਉਹ ਉਠ ਖੜਾ ਹੋਇਆ ਤੇ ਆਖਣ ਲੱਗਾ, "ਇਨ੍ਹਾਂ ਨੂੰ ਕੋਈ ਰੋਗ ਨਹੀਂ ਹੈ । ਜੋ ਇਨ੍ਹਾਂ ਦਾ ਰੋਗ ਹੈ, ਉਸਦਾ ਇਲਾਜ ਤਾਂ ਪਰਮਾਤਮਾ ਪਾਸ ਹੈ ਜਾਂ ਇਹ ਆਪ ਕਰ ਸਕਦੇ ਹਨ । ਮੇਰੇ ਜਿਹਾ ਮਾਮੂਲੀ ਆਦਮੀ ਕੀ ਕਰ ਸਕਦਾ ਹੈ ?"

ਗੁਰੂ ਜੀ ਦੀਆਂ ਗੱਲਾਂ ਲੋਕਾਂ ਨੂੰ ਕੁਝ ਸਮਝ ਆਈਆਂ ਕੁਝ ਨਾ ਸਮਝ ਆਈਆਂ । ਕੁਝ ਉਨ੍ਹਾਂ ਨੂੰ ਮਹਾਤਮਾ ਸਮਝਦੇ । ਪਰ ਕਈ ਇੰਜ ਹੀ ਸਮਝਦੇ ਕਿ ਉਹ ਜਾਣ ਬੁਝ ਕੇ ਕੋਈ ਕੰਮ ਨਹੀਂ ਕਰਦੇ । ਘਰ ਵਾਲਿਆਂ ਦੀ ਭੀ ਕੁਝ ਅਜਿਹੀ ਹੀ ਰਾਏ ਸੀ ।

# ਸੱਚਾ ਸੌਦਾ

ਇਕ ਦਿਨ ਪਿਤਾ ਕਾਲੂ ਜੀ ਨੇ ਸੋਚਿਆ ਕਿ ਜੇ ਨਾਨਕ ਦੇਵ ਜੀ ਘਰ ਤੇ ਨੱਗਰ ਤੋਂ ਬਾਹਰ ਜਾ ਕੇ ਕੋਈ ਵਣਜ ਵਪਾਰ ਕਰਨ ਤਾਂ ਹੋ ਸਕਦਾ ਹੈ ਕੁਝ ਨਫ਼ਾ ਭੀ ਖੱਟ ਲੈਣ ਤੇ ਇੰਜ ਉਨ੍ਹਾਂ ਦਾ ਮਨ ਭੀ ਠੀਕ ਜਿਵੇਂ ਘਰ ਦੇ ਲੋਕੀ ਚਾਹੁੰਦੇ ਸਨ, ਲੱਗੇ। ਉਨ੍ਹਾਂ ਨੇ ਚੋਖੀ ਰਕਮ ਗੁਰੂ ਜੀ ਨੂੰ ਦਿੱਤੀ ਤੇ ਨਾਲ ਇਕ ਬੰਦਾ ਕਰ ਦਿੱਤਾ ਕਿ ਚੂਹੜਕਾਣੇ ਜਾ ਕੇ ਕੋਈ ਖਰਾ ਜਿਹਾ ਵਪਾਰ ਕਰਨ, ਜਿਸ ਵਿਚੋਂ ਕੁਝ ਨਫ਼ਾ ਤੇ ਬਚਤ ਭੀ ਹੋਵੇ। ਗੁਰੂ ਜੀ ਉਸ ਬੰਦੇ ਸਮੇਤ ਚੂਹੜਕਾਣੇ ਨੂੰ ਚੱਲੇ। ਰਾਹ ਵਿਚ ਇਕ ਭਾਰੀ ਝਿੜੀ ਸੀ। ਉਸ ਵਿਚ ਦੀ ਲੰਘਦਿਆਂ ਕੀ ਦੇਖਦੇ ਹਨ ਕਿ ਕਈ ਸਾਧੂ ਬਿਰਛਾਂ ਹੇਠ ਬੈਠੇ ਹਨ। ਇਹ ਸਾਧੂ ਕਈ ਦਿਨਾਂ ਦੇ ਭੁੱਖੇ ਸਨ। ਗੁਰੂ ਜੀ ਨੇ ਸੋਚਿਆ ਕਿ ਇਨ੍ਹਾਂ ਭੁੱਖੇ ਸਾਧੂਆਂ ਨੂੰ ਜੇ ਭੋਜਨ ਕਰਾਇਆ ਜਾਏ ਤਾਂ ਇਨ੍ਹਾਂ ਰੁਪਿਆਂ ਨਾਲ ਇਸ ਤੋਂ ਚੰਗਾ ਹੋਰ ਕੀ ਲਾਭ ਹੋ ਸਕਦਾ ਹੈ ?

ਸੋ ਗੁਰੂ ਜੀ ਚੂਹੜਕਾਣੇ ਗਏ ਅਤੇ ਉਸ ਰਕਮ ਨਾਲ ਅੰਨ-ਪਾਣੀ ਖ਼ਰੀਦ ਕੇ ਸਾਰੇ ਸਾਧੂਆਂ ਨੂੰ ਭੋਜਨ ਕਰਾਇਆ।

ਫਿਰ ਗੁਰੂ ਨਾਨਕ ਦੇਵ ਜੀ ਆਪਣੇ ਸਾਥੀ ਸਮੇਤ ਘਰ ਨੂੰ ਪਰਤੇ। ਗੁਰੂ ਜੀ ਆਪ ਤਾਂ ਨਗਰ ਤੋਂ ਬਾਹਰ ਇਕ ਵੱਡੇ ਬਿਰਛ ਹੇਠ ਬੈਠ ਗਏ ਤੇ ਉਸ ਬੰਦੇ ਨੂੰ ਘਰ ਭੇਜ ਦਿੱਤਾ।

ਪਿਤਾ ਜੀ ਨੂੰ ਜਦ ਪਤਾ ਲਗਾ ਕਿ ਸਾਰੀ ਰਕਮ ਦੀ ਰਸਦ ਲੈ ਕੇ ਉਹ ਸਾਧਾਂ ਨੂੰ ਖੁਆ ਆਏ ਹਨ ਤਾਂ ਬੜੇ ਕ੍ਰੋਧ ਵਿਚ ਆਏ ਤੇ ਉਸ ਥਾਂ ਵੱਲ ਚੱਲੇ ਜਿਥੇ ਗੁਰੂ ਜੀ ਬੈਠੇ ਸਨ।

ਮਾਤਾ ਤ੍ਰਿਪਤਾ ਜੀ ਨੇ ਪਰਵਾਰ ਦੇ ਕੁਝ ਬੰਦਿਆਂ ਨੂੰ ਪਿੱਛੇ ਭੇਜਿਆ, ਮਤੇ ਪਿਤਾ ਕਾਲੂ ਜੀ ਗ਼ੁੱਸੇ ਵਿਚ ਕਿਤੇ ਹੱਥ ਹੀ ਨਾ ਚੁੱਕ ਲੈਣ।

ਨੇੜੇ ਆਏ ਤਾਂ ਕਾਲੂ ਜੀ ਨੇ ਪੁੱਛਿਆ, "ਨਾਨਕ ਕੀ ਇਹ ਸੱਚ ਹੈ ਜੋ ਇਹ ਬੰਦਾ ਆਖਦਾ ਹੈ ? ਕੀ ਤੂੰ ਸਾਰੀ ਰਕਮ ਡੋਬ ਦਿੱਤੀ ਹੈ ?"

ਗੁਰੂ ਜੀ ਬੋਲੇ, "ਪਿਤਾ ਜੀ ਤੁਸੀਂ ਆਪ ਹੀ ਤਾਂ ਮੈਨੂੰ ਨਫ਼ੇ ਦਾ ਸੌਦਾ ਕਰਨ ਲਈ ਆਖਿਆ ਸੀ। ਮੈਂ ਨਫ਼ੇ ਦਾ ਹੀ ਸੌਦਾ ਕਰਕੇ ਆਇਆ ਹਾਂ। ਇਹ ਨਫ਼ਾ ਰੁਪਏ ਤੇ ਟਕਿਆਂ ਵਿਚ ਨਹੀਂ। ਏਸ ਨਾਲ ਮੇਰਾ ਤੇ ਤੁਹਾਡਾ ਜੀਵਨ ਸਫ਼ਲਾ ਹੋਵੇਗਾ। ਜੋ ਮਾਲ-ਧਨ ਕਿਸੇ ਗ਼ਰੀਬ ਦੇ ਕੰਮ ਆਵੇ ਜਾਂ ਕਿਸੇ ਦਾ ਦੁੱਖ ਦੂਰ ਕਰੇ ਉਸ ਤੋਂ ਚੰਗਾ ਹੋਰ ਕੀ ਸੌਦਾ ਹੋ ਸਕਦਾ ਹੈ ?"

ਇੰਨੇ ਨੂੰ ਹੋਰ ਲੋਕ ਭੀ ਉਥੇ ਪਹੁੰਚ ਗਏ । ਕਾਲੂ ਜੀ ਵਿਆਕੁਲ ਹੁੰਦੇ ਰਹੇ ਕਿ "ਲੋਕੋ ਮੈਂ ਕੀ ਕਰਾਂ, ਮੇਰੇ ਧਨ ਨੂੰ ਤਾਂ ਮੇਰਾ ਪੁੱਤਰ ਹੀ ਡੋਬ ਰਿਹਾ ਹੈ । ਮੈਂ ਕਿਸ ਨੂੰ ਆਖਾਂ ?"

ਰਾਇ ਬੁਲਾਰ ਨੂੰ ਜਦ ਪਤਾ ਲੱਗਾ ਤਾਂ ਉਹ ਭੀ ਘੋੜੇ ਤੇ ਸਵਾਰ ਹੋ ਉਥੇ ਪੁੱਜਾ । ਕਾਲੂ ਜੀ ਨੂੰ ਵਿਆਕੁਲ ਦੇਖ ਤੇ ਹੋਰ ਗੱਲਾਂ ਸੁਣ ਕੇ ਰਾਇ ਬੁਲਾਰ ਨੇ ਬੜੇ ਧੀਰਜ ਨਾਲ ਉਨ੍ਹਾਂ ਨੂੰ ਸਮਝਾਇਆ, "ਸੁਣ ਕਾਲੂ, ਤੂੰ ਸਿਆਣਾ ਬੰਦਾ ਹੈਂ । ਪਰ ਕਿਉਂ ਜੋ ਨਾਨਕ ਤੇਰਾ ਪੁੱਤਰ ਹੈ, ਤੈਨੂੰ ਇਸ ਵਿਚ ਰੱਬ ਦਾ ਉਹ ਨੂਰ ਨਹੀਂ ਦਿਸਦਾ ਜੋ ਮੇਰੀਆਂ ਅੱਖਾਂ ਤੱਕ ਰਹੀਆਂ ਹਨ । ਮੇਰਾ ਤੇ ਤੇਰਾ ਧੰਨ ਭਾਗ ਕਿ ਅਸੀਂ ਇਸਦੇ ਦਰਸ਼ਨ ਕਰ ਰਹੇ ਹਾਂ । ਸਾਡਾ ਤਾਂ ਨਗਰ ਹੀ ਇਸ ਦੀ ਬਰਕਤ ਨਾਲ ਵਸਦਾ ਹੈ । ਘਰ ਜਾ ਤੇ ਰੱਬ ਦਾ ਸ਼ੁਕਰ ਕਰ । ਇਸਨੂੰ ਬੁਰਾ-ਭਲਾ ਨਾ ਆਖੀਂ । ਅਜਿਹੇ ਮਹਾਤਮਾ ਨੂੰ ਕੁਝ ਬੁਰਾ ਆਖਣਾ ਪਾਪ ਹੈ, ਇਸ ਨੂੰ ਤਾਂ ਦੁਨੀਆਂ ਪੂਜੇਗੀ ।"

ਰਾਇ ਬੁਲਾਰ ਦੇ ਸਿਆਣੇ ਕਥਨ ਉਪਰੰਤ ਭੀ ਕਾਲੂ ਜੀ ਦਾ ਮਨ ਸ਼ਾਂਤ ਨਾ ਹੋਇਆ । ਆਖਣ ਲੱਗੇ, "ਰਾਇ ਜੀ ਮੈਂ ਕੀ ਆਖਾਂ ? ਰੱਬ ਦੀਆਂ ਰੱਬ ਹੀ ਜਾਣੇ । ਕੀ ਪਤਾ ਸਾਡੇ ਭਾਗਾਂ ਵਿੱਚ ਚੰਗਾ-ਮੰਦਾ ਕੀ ਲਿਖਿਆ ਹੈ ।"

ਗੁਰੂ ਜੀ ਆਪਣੇ ਰਾਹ ਉਪਰ ਚਲਦੇ ਰਹੇ, ਭਾਵੇਂ ਘਰ ਵਾਲਿਆਂ ਨੂੰ ਇਹੋ ਇੱਛਾ ਲੱਗੀ ਰਹੀ ਕਿ ਉਹ ਹੋਰਾਂ ਵਾਂਗ ਨਫ਼ੇ ਦੀ ਕਮਾਈ ਕਰਨ ।



# ਮੋਦੀ ਬਣੇ

ਉਨ੍ਹੀਂ ਦਿਨੀਂ ਭਾਈਆ ਜੈ ਰਾਮ ਜੀ ਭੀ ਤਲਵੰਡੀ ਆਏ ਹੋਏ ਸਨ, ਸੋ ਰਾਇ ਬੁਲਾਰ ਤੇ ਭਾਈਆ ਜੈ ਰਾਮ ਜੀ ਨੇ ਸਲਾਹ ਕੀਤੀ ਕਿ ਨਾਨਕ ਦੇਵ ਜੀ ਨੂੰ ਸੁਲਤਾਨਪੁਰ ਲੋਧੀ ਲੈ ਜਾ ਕੇ ਨਵਾਬ ਦੀ ਰਿਆਸਤ ਵਿਚ ਕੋਈ ਨੌਕਰੀ ਲੈ ਦਿਤੀ ਜਾਵੇ। ਇਉਂ ਦੂਸਰੇ ਥਾਂ ਜਾ ਕੇ ਤੇ ਕੰਮਾਂ ਕਾਰਾਂ ਵਿਚ ਲੱਗ ਕੇ ਸ਼ਾਇਦ ਉਹ ਪਰਚੇ ਰਹਿਣ।

ਪਿਤਾ ਕਾਲੂ ਜੀ ਤੇ ਮਾਤਾ ਤ੍ਰਿਪਤਾ ਜੀ ਨੂੰ ਜਦ ਪੁੱਛਿਆ ਤਾਂ ਉਹ ਭੀ ਗੁਰੂ ਜੀ ਦੇ ਸੁਲਤਾਨਪੁਰ ਲੋਧੀ ਜਾਣ ਤੇ ਰਾਜ਼ੀ ਹੋ ਗਏ।

ਭਾਈਆ ਜੈ ਰਾਮ ਜੀ ਤੇ ਬੀਬੀ ਨਾਨਕੀ ਦੇ ਸੁਲਤਾਨਪੁਰ ਚਲੇ ਜਾਣ ਪਿਛੋਂ, ਗੁਰੂ ਨਾਨਕ ਦੇਵ ਜੀ ਭੀ ਉਥੇ ਜਾਣ ਦੀ ਤਿਆਰੀ ਕਰਨ ਲੱਗੇ।

ਨਵਾਬ ਦੇ ਨੌਕਰੀ ਮਿਲ਼ ਜਾਣ ਤੇ ਸੁਲੱਖਣੀ ਜੀ ਨੂੰ ਭੀ ਸੁਲਤਾਨਪੁਰ ਬੁਲਾ ਲੈਣ ਦਾ ਵਚਨ ਦੇ ਕੇ ਗੁਰੂ ਜੀ ਵੀ ਸੁਲਤਾਨਪੁਰ ਪੁੱਜ ਗਏ। ਸਫ਼ਰ ਵਿਚ ਕਈ ਦਿਨ ਲੱਗੇ।

ਇਕ ਦਿਨ ਜੈ ਰਾਮ ਜੀ ਨੇ ਨਵਾਬ, ਜਿਸਦਾ ਨਾਉਂ ਦੌਲਤ ਖਾਨ ਸੀ, ਪਾਸ ਬੇਨਤੀ ਕੀਤੀ, "ਨਵਾਬ ਸਾਹਿਬ ਮੇਰਾ ਇਕ ਸਨਬੰਧੀ ਹੈ, ਜਿਸਦਾ ਨਾਉਂ ਨਾਨਕ ਹੈ, ਪੜ੍ਹਿਆ ਲਿਖਿਆ, ਬੜਾ ਸਿਆਣਾ ਤੇ ਭਰੋਸੇਯੋਗ ਆਦਮੀ ਹੈ। ਜੇ ਉਸਨੂੰ ਕੋਈ ਨੌਕਰੀ ਮਿਲ ਜਾਵੇ ਤਾਂ ਸਰਕਾਰ ਲਈ ਬਹੁਤ ਅੱਛਾ ਹੋਵੇਗਾ।"

ਨਵਾਬ ਨੇ ਆਖਿਆ, "ਉਸ ਨੂੰ ਮੇਰੇ ਸਾਹਮਣੇ ਕਰੋ।"

ਆਗਿਆ ਪਾ ਕੇ ਨਾਨਕ ਜੀ ਜੈ ਰਾਮ ਨਾਲ·ਨਵਾਬ ਦੇ ਦਰਬਾਰ ਵਿਚ ਆਏ। ਨਵਾਬ ਨੇ ਗੁਰੂ ਜੀ ਤੋਂ ਕੁਝ ਗੱਲਾਂ ਪੁੱਛੀਆਂ ਤੇ ਆਪਣੀ ਤਸੱਲੀ ਕਰ ਲਈ ਕਿ ਇਹ ਚੰਗਾ ਆਦਮੀ ਹੈ। ਇਸ ਦੇ ਸਪੁਰਦ ਮੋਦੀਖ਼ਾਨਾ ਕਰ ਦੇਣਾ ਚਾਹੀਦਾ ਹੈ। ਮੋਦੀਖ਼ਾਨਾ ਉਸ ਥਾਂ ਦਾ ਨਾਂ ਸੀ ਜਿੱਥੇ ਸਾਰੀ ਰਿਆਸਤ ਭਰ ਦੀ ਰਸਦ ਇਕੱਠੀ ਰਹਿੰਦੀ ਸੀ।

ਹੁਣ ਗੁਰੂ ਜੀ ਮੋਦੀ ਦਾ ਕੰਮ ਕਰਨ ਲੱਗੇ। ਕੰਮ ਪੂਰੀ ਸਚਿਆਈ ਨਾਲ ਕਰਨ। ਨਾ ਕਿਸੇ ਦਾ ਹੱਕ ਮਾਰਨ ਨਾ ਪਹਿਲੇ ਮੋਦੀਆਂ ਵਾਂਗ ਕਿਸੇ ਦੀ ਚੀਜ਼ ਵਿਚੋਂ ਘੱਟ ਤੋਲ ਕੇ ਆਪਣੇ ਪਾਸ ਰੱਖਣ। ਸਾਰੇ ਲੋਕ ਖੁਸ਼ ਹੋਏ। ਹਰ ਕੋਈ ਗੁਰੂ ਨਾਨਕ ਦੇਵ ਜੀ ਦੇ ਚੰਗੇ ਕੰਮ ਦੀ ਪ੍ਰਸੰਸਾ ਦੀਵਾਨ

ਪਾਸ ਤੇ ਨਵਾਬ ਪਾਸ ਕਰੇ । ਜੋ ਵਖਰੀ ਰਸਦ ਉਨ੍ਹਾਂ ਨੂੰ ਆਪਣੇ ਵਾਸਤੇ ਮਿਲੇ, ਆਪਣੀ ਲੋੜ ਅਨੁਸਾਰ ਥੋੜੀ ਬਹੁਤ ਰੱਖ ਕੇ, ਬਾਕੀ ਲੋੜਵੰਦ ਗਰੀਬਾਂ ਵਿਚ ਵੰਡ ਦੇਣ ।

ਤਲਵੰਡੀਓਂ ਮਰਦਾਨਾ ਡੂਮ ਭੀ ਉਨ੍ਹਾਂ ਪਾਸ ਪਹੁੰਚ ਗਿਆ । ਫਿਰ ਤਲਵੰਡੀ ਸੁਨੇਹਾ ਭੇਜ ਕੇ ਉਨ੍ਹਾਂ ਨੇ ਆਪਣੇ ਪਰਵਾਰ ਨੂੰ ਭੀ ਸੁਲਤਾਨਪੁਰ ਲੋਧੀ ਬੁਲਾ ਲਿਆ । ਕੁਝ ਦਿਨ ਸੁਲੱਖਣੀ ਜੀ ਤੇ ਬਾਲ ਸ੍ਰੀ ਚੰਦ ਤੇ ਲਖਮੀ ਦਾਸ ਭੈਣ ਨਾਨਕੀ ਪਾਸ ਰਹੇ । ਫਿਰ ਵੱਖਰੀ ਹਵੇਲੀ ਵਿਚ ਉਨ੍ਹਾਂ ਦਾ ਨਿਵਾਸ ਹੋ ਗਿਆ ।

ਹੁਣ ਹਰ ਰੋਜ਼ ਰਾਤੀਂ ਕੀਰਤਨ ਹੁੰਦਾ । ਮਰਦਾਨਾ ਰਬਾਬ ਵਜਾਉਂਦਾ । ਪਹਿਰ ਰਾਤ ਰਹਿੰਦੀ ਤੋਂ ਗੁਰੂ ਜੀ ਵੇਈਂ ਨਦੀ ਤੇ ਜਾਂਦੇ, ਇਸ਼ਨਾਨ ਕਰ ਕੇ ਨਦੀ ਦੇ ਕਿਨਾਰੇ ਇੱਕ ਬੇਰੀ ਦੇ ਰੁੱਖ ਹੇਠ ਬੈਠ ਕੇ ਪ੍ਰਭੂ ਦਾ ਸਿਮਰਨ ਕਰਦੇ । ਦਿਨ ਚੜ੍ਹਦਾ ਤਾਂ ਦੀਵਾਨ ਪਾਸ ਪਹੁੰਚਦੇ ਤੇ ਮੋਦੀ ਦੀ ਕਾਰ ਸੰਭਾਲਦੇ । ਸੌਦਾ ਤੋਲ ਤੋਲ ਲੋਕਾਂ ਨੂੰ ਦੇਂਦੇ । ਤੋਲਦੇ ਤੋਲਦੇ ਜਦ ਗਿਆਰਾਂ, ਬਾਰਾਂ ਤੋਂ ਪਿੱਛੋਂ ਤੇਰਾਂ ਤੇ ਪਹੁੰਚਦੇ ਤਾਂ ਧਿਆਨ ਵਿਚ "ਹੇ ਪ੍ਰਭੂ ਮੈਂ ਤੇਰਾ, ਮੈਂ ਤੇਰਾ" ਸੋਚਦੇ ਐਸੇ ਮਗਨ ਹੁੰਦੇ ਕਿ 'ਤੇਰਾ-ਤੇਰਾ' ਆਖੀ ਜਾਂਦੇ । ਜਦ ਧਿਆਨ ਮੁੜਦਾ ਤਾਂ ਫੇਰ ਕੰਮ ਵਿਚ ਲਗਦੇ ਪਰ ਸੋਚਦੇ, ਇਹ ਕੇਹੀ ਚਾਕਰੀ ਕਰ ਲਈ ਹੈ, ਜੋ ਕਰਤਾਰ ਦਾ ਨਾਉਂ ਸਿਮਰਣ ਵਿਚ ਵਿਘਨ ਪਾਉਂਦੀ ਹੈ । ਇਉਂ ਸੋਚਦੇ ਹੋਏ ਉਹ ਫੇਰ ਉਦਾਸ ਹੋ ਜਾਂਦੇ ।

# ਵੇਈਂ ਪ੍ਰਵੇਸ਼-'ਨਾ ਕੋਈ ਹਿੰਦੂ ਨਾ ਮੁਸਲਮਾਨ'

ਮੋਦੀਖਾਨੇ ਵਿਚ ਕੰਮ ਕਰਦਿਆਂ ਕੁਝ ਵਰ੍ਹੇ ਇੰਜ ਹੀ ਬੀਤ ਗਏ। ਹੁਣ ਗੁਰੂ ਜੀ ਦੀ ਆਯੂ ਤੀਹ ਤੋਂ ਉਪਰ ਸੀ।

ਇਕ ਦਿਨ ਗੁਰੂ ਨਾਨਕ ਦੇਵ ਜੀ ਜਦ ਪਹਿਰ ਦੇ ਤੜਕੇ ਵੇਈਂ ਨਦੀ ਵਿਚ ਇਸ਼ਨਾਨ ਕਰਨ ਗਏ ਤਾਂ ਕਪੜੇ ਲਾਹ ਕੇ ਕਿਨਾਰੇ ਰੱਖੇ ਅਤੇ ਆਪ ਪਾਣੀ ਵਿਚ ਵੜ ਕੇ ਟੁੱਭੀ ਮਾਰੀ। ਟੁੱਭੀ ਐਸੀ ਮਾਰੀ ਕਿ ਕਿਧਰੇ ਅੱਗੇ ਹੀ ਤੁਰ ਗਏ। ਅੰਤਰ-ਧਿਆਨ ਹੋਏ ਤਾਂ ਉਸੇ ਅਵਸਥਾ ਵਿਚ ਉਨ੍ਹਾਂ ਨੂੰ ਕਰਤਾ-ਪੁਰਖ ਨਿਰੰਕਾਰ ਦਾ ਦਰਸ਼ਨ ਹੋਇਆ। ਸ੍ਰਿਸ਼ਟੀ ਦੇ ਕਰਤਾ ਨਿਰੰਕਾਰ ਜੀ ਨੇ ਨਾਮ ਅਤੇ ਸਿਮਰਨ ਦੇ ਅੰਮ੍ਰਿਤ ਦਾ ਕਟੋਰਾ ਉਨ੍ਹਾਂ ਨੂੰ ਪਿਲਾ ਕੇ ਆਖਿਆ, "ਨਾਨਕ ਮੇਰੀ ਤੇਰੇ ਉਪਰ ਦਇਆ ਹੈ। ਤੂੰ ਕਲਿਜੁਗ ਵਿਚ ਜਾਕੇ ਮੇਰਾ ਨਾਮੁ ਜਪਾ ਤੇ ਜਸ ਗਾ, ਧਰਮ ਤੇ ਚਲਣ ਦੀ ਰੀਤ ਦੱਸ, ਇਸ ਨਾਲ ਸੰਸਾਰ ਦਾ ਭਲਾ ਹੋਵੇਗਾ। ਲੋਕਾਂ ਨੂੰ ਸੁੱਚੀ ਕਿਰਤ ਕਰਨ ਦੀ ਜਾਚ ਦੱਸ। ਸੰਤੋਖ ਅਤੇ ਹੋਰ ਚੰਗੇ ਗੁਣ ਧਾਰਨ ਕਰਨ ਦਾ ਉਪਦੇਸ਼ ਦੇ। ਮੇਰਾ ਨਾਉਂ ਪਾਰਬ੍ਰਹਮ ਪਰਮੇਸ਼ਰ, ਤੇਰਾ ਨਾਉਂ ਗੁਰੂ।" ਇਹ ਆਗਿਆ ਦੇ ਕੇ ਅਤੇ ਜਗਤ ਦਾ ਗੁਰੂ ਬਣਾ ਕੇ ਪਰਮੇਸ਼ਰ ਨੇ ਗੁਰੂ ਨਾਨਕ ਦੇਵ ਜੀ ਨੂੰ ਆਪਣੀ ਹਜ਼ੂਰੀ ਤੋਂ ਮੁੜ ਸੰਸਾਰ ਵਲ ਘੱਲਿਆ।

ਤਿੰਨਾਂ ਦਿਨਾਂ ਤੋਂ ਸੁਲਤਾਨਪੁਰ ਵਿਚ ਇਹ ਗੱਲ ਧੁਮ ਗਈ ਸੀ ਕਿ ਗੁਰੂ ਨਾਨਕ ਦੇਵ ਜੀ ਵੇਈਂ ਨਦੀ ਵਿਚ ਵੜੇ ਤੇ ਮੁੜ ਨਹੀਂ ਨਿਕਲੇ। ਹੁਣ ਲੋਕਾਂ ਨੇ ਉਨ੍ਹਾਂ ਨੂੰ ਦੇਖਿਆ ਤਾਂ ਹੈਰਾਨ ਹੋਏ ਤੇ ਉਨ੍ਹਾਂ ਦੇ ਇਰਦ-ਗਿਰਦ ਇਕੱਠੇ ਹੋ ਗਏ।

ਲੋਕਾਂ ਨੂੰ ਯਕੀਨ ਨਾ ਆਵੇ ਕਿ ਇਹ ਜਿਊਂਦੇ ਪ੍ਰਾਣੀਆਂ ਜਿਹਾ ਹੈ ਜਾਂ ਕੋਈ ਰੂਹ ਦਾ ਚਮਤਕਾਰ ਮਾਤਰ।

ਗੁਰੂ ਨਾਨਕ ਦੇਵ ਜੀ ਪਹਿਲਾਂ ਤਾਂ ਕੁਝ ਨਾ ਬੋਲੇ। ਫੇਰ ਉਚੀ ਸਾਰੇ ਲੋਕਾਂ ਨੂੰ ਸੰਬੋਧਨ ਕਰਕੇ ਆਖਣ ਲੱਗੇ, "ਨਾ ਕੋਈ ਹਿੰਦੂ ਹੈ ਨਾ ਮੁਸਲਮਾਨ।" ਇਹ ਕਹਿਕੇ ਫੇਰ ਚੁੱਪ ਹੋ ਗਏ। ਚੀਜ਼ ਵਸਤ ਜੋ ਪਾਸ ਸੀ ਸਭ ਲੁਟਾ ਦਿੱਤੀ ਅਤੇ ਆਖਣ ਲੱਗੇ, "ਮੈਂ ਅਕਾਲਪੁਰਖ ਦਾ ਸੇਵਕ ਹਾਂ, ਕਿਸੇ ਮਨੁੱਖ ਦਾ ਨਹੀਂ।" ਅਤੇ ਮੁੜ ਨੌਕਰੀ ਉੱਪਰ ਨਾ ਗਏ।

ਨਵਾਬ ਨੂੰ ਪਤਾ ਲੱਗਾ ਤਾਂ ਉਸ ਨੇ ਨਫਰ ਘੱਲੇ ਕਿ ਨਾਨਕ ਨੂੰ ਬੁਲਾ ਕੇ ਲਿਆਉਣ। ਗੁਰੂ ਨਾਨਕ ਦੇਵ ਜੀ ਬੋਲੇ, "ਮੇਰੇ ਪਾਸੋਂ ਉਸ ਹੁਣ ਕੀ ਲੈਣਾ ਹੈ ? ਮੇਰਾ ਰਸਤਾ ਹੋਰ ਹੈ। ਮੈਂ ਨੌਕਰੀ ਨਹੀਂ ਕਰਨੀ।"

ਨਵਾਬ ਨੇ ਫੇਰ ਆਦਮੀ ਭੇਜੇ, ਇਹ ਆਖ ਕੇ ਕਿ "ਮੈਂ ਹਾਕਮ ਕਰਕੇ ਨਹੀਂ ਤੁਹਾਨੂੰ ਬੁਲਾਇਆ, ਖ਼ੁਦਾ ਦੇ ਵਾਸਤੇ ਦਰਸ਼ਨ ਦਿਉ।" ਤਦ ਗੁਰੂ ਜੀ ਆਏ। ਨਵਾਬ ਨੇ ਸਤਿਕਾਰ ਕੀਤਾ।

ਕਾਜ਼ੀ ਜੋ ਮੁਸਲਮਾਨਾਂ ਵਿਚ ਵਿਦਵਾਨ ਸੀ ਗੁਰੂ ਜੀ ਨੂੰ ਪੁੱਛਣ ਲੱਗਾ "ਇਹ ਜੋ ਤੁਸੀਂ ਆਖਦੇ ਹੋ। 'ਨਾ ਕੋਈ ਹਿੰਦੂ ਨਾ ਮੁਸਲਮਾਨ' ਇਸ ਦਾ ਕੀ ਅਰਥ ਹੈ ? ਕਿਉਂਜੋ ਲੋਕੀਂ ਜਾਂ ਹਿੰਦੂ ਹਨ ਜਾਂ ਮੁਸਲਮਾਨ।"

ਗੁਰੂ ਜੀ ਬੋਲੇ, "ਸਭ ਲੋਕੀਂ ਇਕੋ ਜਿਹੇ ਹਨ, ਭਰਾ ਹਨ। ਹਿੰਦੂ ਮੁਸਲਮਾਨ ਦੀਆਂ ਵੰਡੀਆਂ ਤਾਂ ਝੂਠੇ ਲੋਕਾਂ ਨੇ ਪਾਈਆਂ ਹੋਈਆਂ ਹਨ ਜੋ ਵਿਰੋਧ ਫੈਲਾਉਂਦੇ ਹਨ ਅਤੇ ਲੋਕਾਂ ਨੂੰ ਲੜਾਉਂਦੇ ਹਨ। ਖ਼ੁਦਾ ਦੀ ਨਜ਼ਰ ਵਿਚ ਸਭੇ ਇਨਸਾਨ ਇਕੋ ਜਿਹੇ ਹਨ। ਉਹ ਨਾ ਹਿੰਦੂ ਦਾ ਹੈ ਨਾ ਮੁਸਲਮਾਨ ਦਾ ਹੈ, ਸਗੋਂ ਸਭ ਦਾ ਸਾਂਝਾ ਹੈ।"

ਇੰਨੇ ਨੂੰ ਲੌਢੇ ਪਹਿਰ ਦੀ ਨਮਾਜ਼ ਦਾ ਵੇਲਾ ਹੋ ਗਿਆ ਤਾਂ ਕਾਜ਼ੀ ਨੇ ਆਖਿਆ, ਜੇ ਤੁਹਾਨੂੰ ਹਿੰਦੂ ਮੁਸਲਮਾਨ ਵਿਚ ਫ਼ਰਕ ਨਹੀਂ ਦਿਸਦਾ ਤਾਂ ਆਓ ਸਾਡੇ ਨਾਲ ਨਮਾਜ਼ ਪੜ੍ਹੋ। ਗੁਰੂ ਜੀ ਉਨ੍ਹਾਂ ਨਾਲ ਗਏ। ਮਸੀਤ ਵਿਚ ਸਭ ਨੇ ਖੜੋ ਕੇ ਨਮਾਜ਼ ਪੜ੍ਹੀ, ਗੁਰੂ ਜੀ ਖੜੇ ਤਕਦੇ ਰਹੇ। ਨਮਾਜ਼ ਖਤਮ ਹੋਈ ਤਾਂ ਕਾਜ਼ੀ ਨੇ ਗੁਰੂ ਜੀ ਨੂੰ ਪੁੱਛਿਆ, "ਤੁਸੀ ਨਮਾਜ਼ ਕਿਉਂ ਨਹੀਂ ਪੜ੍ਹੀ ?"

ਗੁਰੂ ਜੀ ਬੋਲੇ, "ਹੇ ਕਾਜ਼ੀ, ਤੁਸੀਂ ਤਾਂ ਨਮਾਜ਼ ਪੜ੍ਹਦੇ ਇਸੇ ਚਿੰਤਾ ਵਿਚ ਰਹੇ ਹੋ ਕਿ ਘਰ ਜੋ ਘੋੜੀ ਸੂਈ ਹੈ, ਉਸਦਾ ਵਛੇਰਾ ਖੂਹ ਵਿਚ ਨਾ ਡਿਗ ਪਵੇ, ਮੈਂ ਨਮਾਜ਼ ਕਿਸ ਨਾਲ ਪੜ੍ਹਦਾ ?"

ਕਾਜ਼ੀ ਛਿੱਥਾ ਹੋਇਆ ਬੋਲਿਆ, "ਤੁਸੀ ਨਮਾਜ਼ ਨਵਾਬ ਸਾਹਿਬ ਨਾਲ ਪੜ੍ਹ ਲੈਂਦੇ।"

"ਨਵਾਬ ਸਾਹਿਬ ਦਾ ਮਨ ਤਾਂ ਕਾਬਲ ਘੋੜੇ ਖ਼ਰੀਦਣ ਗਿਆ ਹੋਇਆ ਸੀ", ਗੁਰੂ ਜੀ ਨੇ ਆਖਿਆ।

ਕਾਜ਼ੀ ਤੇ ਨਵਾਬ ਨੇ ਮੰਨ ਲਿਆ ਕਿ ਨਮਾਜ਼ ਪੜ੍ਹਦਿਆਂ ਉਨ੍ਹਾਂ ਦੀਆਂ ਬਿਰਤੀਆਂ ਭਟਕ ਰਹੀਆਂ ਸਨ, ਇਕਾਗਰ ਧਿਆਨ ਨਾਲ ਉਨ੍ਹਾਂ ਨਮਾਜ਼ ਨਹੀਂ ਸੀ ਪੜ੍ਹੀ।

ਸਾਰੇ ਨਮਾਜ਼ੀ ਹੈਰਾਨ ਹੋਏ ਕਿ ਗੁਰੂ ਨਾਨਕ ਦੇਵ ਜੀ ਤਾਂ ਕੋਈ ਵਲੀ ਹਨ ਜੋ ਲੋਕਾਂ ਦੇ ਦਿਲ ਦੀਆਂ ਗੱਲਾਂ ਭੀ ਬੁੱਝ ਲੈਂਦੇ ਹਨ।

ਗੁਰੂ ਜੀ ਨੇ ਸਭ ਨੂੰ ਇਕ-ਮਨ ਹੋਕੇ ਖ਼ੁਦਾ ਦੀ ਬੰਦਗੀ ਕਰਨ ਅਤੇ ਚੰਗੇ ਅਮਲ ਕਰਨ ਦਾ ਉਪਦੇਸ਼ ਦਿੱਤਾ। ਤਾਂ ਭੀ ਕੁਝ ਲੋਕ ਗੁਰੂ ਜੀ ਵਿਰੁੱਧ ਚੁਗਲੀਆਂ ਕਰਦੇ ਰਹੇ ਅਤੇ ਨਵਾਬ ਨੂੰ ਆਖਣ ਲਗੇ ਕਿ ਇਸਨੇ ਮੋਦੀਖ਼ਾਨੇ ਦਾ ਕੁਝ ਮਾਲ ਖਾਧਾ ਹੈ ਤਾਂ ਹੀ ਛਡ ਛਡਾ ਕੇ ਤੁਰ ਗਿਆ ਹੈ। ਨਵਾਬ ਨੇ ਪੜਤਾਲ ਕਰਾਈ। ਪੜਤਾਲ ਪਿਛੋਂ ਪਤਾ ਲੱਗਾ ਕਿ ਇਕ ਇਕ ਦਾਣਾ ਸਹੀ ਸਲਾਮਤ ਸੀ। ਉਸਨੇ ਚੁਗ਼ਲਖ਼ੋਰਾਂ ਨੂੰ ਲਾਹਨਤ ਪਾਈ ਕਿ ਇਤਨੇ ਸੁੱਚੇ ਮਨੁੱਖ ਦੀ ਨਿੰਦਾ ਕਰਦੇ ਹੋ।

# ਚੜ੍ਹਿਆ ਸੋਧਨ ਧਰਤਿ ਲੁਕਾਈ

ਹੁਣ ਗੁਰੂ ਜੀ ਸੰਸਾਰ ਨੂੰ ਚੰਗੇ ਰਸਤੇ ਪਾਉਣ ਲਈ ਘਰੋਂ ਨਿਕਲ ਪਏ ਕਿਉਂਕਿ ਉਨ੍ਹਾਂ ਦੀ ਨਜ਼ਰ ਵਿਚ ਸਾਰਾ ਸੰਸਾਰ ਇੱਕੋ ਜਿਹਾ ਸੀ। ਉਹ ਆਪਣਾ ਜੀਵਨ ਨਿਰੋਲ ਆਪਣੇ ਕੁਟੰਬ ਲਈ ਨਹੀਂ ਸਨ ਦੇ ਸਕਦੇ। ਪਰ ਜਦੋਂ ਆਪ ਦੀ ਭੈਣ ਨਾਨਕੀ ਜੀ ਤੇ ਪਤਨੀ ਸੁਲੱਖਣੀ ਜੀ ਨੂੰ ਇਹ ਪਤਾ ਲੱਗਾ ਕਿ ਉਹ ਘਰੋਂ ਜਾ ਰਹੇ ਹਨ ਤਾਂ ਉਹ ਦੋਵੇਂ ਉਦਾਸ ਹੋਈਆਂ। ਪਰਵਾਰ ਦੇ ਹੋਰ ਜੀਵਾਂ ਸਮੇਤ ਗੁਰੂ ਜੀ ਪਾਸ ਆਈਆਂ ਤੇ ਆਖਣ ਲੱਗੀਆਂ, "ਤੁਸੀਂ ਭਾਵੇਂ ਸ਼ਹਿਰ ਤੋਂ ਬਾਹਰ ਹੀ ਰਹੋ ਪਰ ਦੇਸ ਛੱਡ ਕੇ ਨਾ ਜਾਵੋ।"

ਗੁਰੂ ਜੀ ਨੇ ਉਨ੍ਹਾਂ ਨੂੰ ਧਰਵਾਸ ਦਿੰਦਿਆ ਆਖਿਆ, "ਸਭ ਜੀਵਾਂ ਨੂੰ ਪਾਲਣ ਵਾਲਾ ਪਰਮਾਤਮਾ ਹੈ, ਉਹੋ ਹੀ ਤੁਹਾਡੀ ਸੰਭਾਲ ਕਰੇਗਾ। ਉਸ ਉਪਰ ਭਰੋਸਾ ਰੱਖੋ। ਸੰਸਾਰ ਅੱਗ ਵਿਚ ਸੜਦਾ ਪਿਆ ਹੈ। ਮੈਂ ਉਸ ਅੱਗ ਨੂੰ ਬੁਝਾਣ ਲਈ ਨਿਕਲਿਆ ਹਾਂ। ਮੈਨੂੰ ਤੁਸੀ ਨਾ ਰੋਕੋ।"

ਇਸ ਦ੍ਰਿੜ੍ਹਤਾ ਦੇ ਸਾਹਮਣੇ ਉਹ ਸਾਰੇ ਕੀ ਕਹਿ ਸਕਦੇ ਸਨ।

ਗੁਰੂ ਜੀ ਸੰਸਾਰ ਦਾ ਸੁਧਾਰ ਕਰਨ ਲਈ ਘਰੋਂ ਨਿਕਲ ਕੇ ਤੁਰ ਪਏ। ਉਨ੍ਹਾਂ ਦੇ ਨਾਲ ਮਰਦਾਨਾ ਭੀ ਤੁਰ ਪਿਆ ਜੋ ਚਿਰ ਤੋਂ ਉਥੇ ਹੀ ਰੈਂਹਿੰਦਾ ਸੀ। ਉਨ੍ਹਾਂ ਨੇ ਜੋ ਸਫ਼ਰ ਕੀਤੇ ਉਨ੍ਹਾਂ ਨੂੰ ਉਦਾਸੀਆਂ ਆਖਿਆ ਜਾਂਦਾ ਹੈ। ਉਨ੍ਹਾਂ ਨੇ ਚਾਰ ਉਦਾਸੀਆਂ ਕੀਤੀਆਂ—ਪੂਰਬ, ਪੱਛਮ, ਉੱਤਰ ਅਤੇ ਦੱਖਣ।

# ਮਲਕ ਭਾਗੋ ਦਾ ਬ੍ਰਹਮ-ਭੋਜ

ਗੁਰੂ ਜੀ ਤੇ ਮਰਦਾਨਾ ਤਲਵੰਡੀ ਨੂੰ ਚੱਲ ਪਏ । ਰਾਹ ਵਿਚ ਸੈਦਪੁਰ ਪਹੁੰਚੇ ।ਹੁਣ ਇਸ ਦਾ ਨਾਉਂ ਐਮਨਾਬਾਦ ਹੈ । ਉਥੇ ਇਕ ਕਿਰਤ ਕਰਨ ਵਾਲਾ ਸਾਦਾ ਜਿਹਾ ਬੰਦਾ ਲਾਲੋ ਤਰਖਾਣ ਰਹਿੰਦਾ ਸੀ । ਗੁਰੂ ਜੀ ਉਸ ਦੇ ਘਰ ਗਏ ਤੇ 'ਧੰਨ ਨਿਰੰਕਾਰ' ਦੀ ਸੱਦ ਦਿੱਤੀ । ਲਾਲੋ ਨੇ ਗੁਰੂ ਜੀ ਦੇ ਚਰਨਾਂ ਤੇ ਸੀਸ ਨਿਵਾਇਆ । ਮੰਜੀ ਬੈਠਣ ਲਈ ਦਿੱਤੀ । ਫਿਰ ਲਾਲੋ ਨੇ ਜੋ ਰੁੱਖਾ ਮਿੱਸਾ ਅੰਨ ਤਿਆਰ ਕੀਤਾ ਸੀ ਉਹ ਅੱਗੇ ਲਿਆ ਰੱਖਿਆ । ਰੋਟੀ ਖਾ ਕੇ ਗੁਰੂ ਜੀ ਤੇ ਮਰਦਾਨੇ ਨੇ ਕੁਝ ਚਿਰ ਵਿਸ਼ਰਾਮ ਕੀਤਾ । ਇਉਂ ਕੁਝ ਦਿਨ ਭਾਈ ਲਾਲੋ ਦੇ ਘਰ ਠਹਿਰੇ । ਭਜਨ-ਬੰਦਗੀ ਕਰਨ, ਕੀਰਤਨ ਕਰਨ ਅਤੇ ਲੋਕਾਂ ਨੂੰ ਪ੍ਰਭੂ ਸਿਮਰਨ, ਭਗਤੀ ਅਤੇ ਚੰਗੇ ਕੰਮਾਂ ਦੀ ਸਿੱਖਿਆ ਦੇਣ ।

ਇਨ੍ਹਾਂ ਦਿਨਾਂ ਵਿਚ ਹੀ ਮਲਕ ਭਾਗੋ ਨੇ ਜੋ ਉਥੋਂ ਦਾ ਬੜਾ ਧਨੀ ਹਿੰਦੂ ਸੀ, ਬ੍ਰਹਮ-ਭੋਜ ਕੀਤਾ, ਜਿਸ ਵਿਚ ਬਹੁਤ ਲੋਕਾਂ ਨੂੰ ਭੋਜਨ ਦਾ ਸੱਦਾ ਦਿੱਤਾ । ਬ੍ਰਾਹਮਣਾਂ ਨੂੰ ਭੋਜਨ ਕਰਾ ਕੇ ਬਹੁਤ ਸਾਰਾ ਦਾਨ ਕਰਨਾ ਸੀ । ਉਸ ਨੇ ਗੁਰੂ ਜੀ ਨੂੰ ਭੀ ਮਹਾਤਮਾ ਜਾਣ ਕੇ ਆਪਣੇ ਘਰ ਬੁਲਾਇਆ ਤਾਂ ਜੋ ਆ ਕੇ ਇਸ ਬ੍ਰਹਮ-ਭੋਜ ਵਿਚ ਭੋਜਨ ਪਾਉਣ । ਪਰ ਗੁਰੂ ਜੀ ਨਾ ਗਏ । ਲੋਕਾਂ ਨੇ ਮਲਕ ਭਾਗੋ ਨੂੰ ਗੁਰੂ ਜੀ ਵਿਰੁਧ ਚੁੱਕਿਆ "ਦੇਖੋ ਨਾਨਕ ਸੂਦਰ ਤਰਖਾਣ ਦੇ ਘਰ ਦੀ ਰੋਟੀ ਤਾਂ ਖਾਂਦਾ ਹੈ ਪਰ ਤੁਹਾਡੇ ਜਿਹੇ ਉੱਚ-ਜ਼ਾਤੀ ਦੇ ਸਰਦਾਰ ਦਾ ਸੱਦਾ ਮੰਨ ਕੇ ਨਹੀਂ ਆਉਂਦਾ ।"

ਮਲਕ ਦੇ ਭੇਜੇ ਹੋਏ ਨੌਕਰ ਗੁਰੂ ਜੀ ਪਾਸ ਗਏ ਤੇ ਉਨ੍ਹਾਂ ਨੂੰ ਜ਼ੋਰ ਪਾ ਕੇ ਆਖਿਆ ਕਿ ਮਲਕ ਦੀ ਬੇਨਤੀ ਹੈ ਕਿ ਤੁਸੀਂ ਜ਼ਰੂਰ ਚਰਨ ਪਾਓ । ਉਨ੍ਹਾਂ ਦੇ ਬਹੁਤ ਆਖਣ ਉਪਰ ਗੁਰੂ ਜੀ ਉਨ੍ਹਾਂ ਨਾਲ ਤੁਰ ਪਏ ।

ਮਲਕ ਭਾਗੋ ਨੇ ਬ੍ਰਹਮ-ਭੋਜ ਵਿਚ ਨਾ ਆਉਣ ਦਾ ਕਾਰਣ ਪੁੱਛਿਆ ਤਾਂ ਗੁਰੂ ਜੀ ਮੁਸਕਰਾਏ ਤੇ ਆਖਣ ਲਗੇ, "ਮਲਕ ਜੀ, ਤੁਹਾਡੇ ਪਕਵਾਨ ਸਾਡੇ ਯੋਗ ਨਹੀਂ ਹਨ ।"

ਮਲਕ ਨੇ ਜਾਣਿਆ ਕਿ ਸ਼ਾਇਦ ਉਨ੍ਹਾਂ ਦਾ ਮਤਲਬ ਇਹ ਹੈ ਕਿ ਖਾਣਾ ਬਹੁਤਾ ਚੰਗਾ ਨਹੀਂ ਬਣਿਆ । ਉਹ ਆਖਣ ਲੱਗਾ, "ਮਹਾਰਾਜ, ਮੈਂ ਤਾਂ ਮਣਾਂ ਮੂੰਹ ਘਿਉ ਰੋੜ੍ਹਿਆ ਹੈ ਅਤੇ ਥਾਂ ਥਾਂ ਤੋਂ

ਵਧੀਆਂ ਸੀਧਾ ਮੰਗਾ ਕੇ ਛੱਤੀ ਪ੍ਰਕਾਰ ਦੇ ਭੋਜਨ ਤਿਆਰ ਕਰਾਏ ਹਨ। ਤੁਹਾਨੂੰ ਇਹ ਕਿਉਂ ਪਸੰਦ ਨਹੀਂ ?"

ਗੁਰੂ ਜੀ ਫਿਰ ਮੁਸਕਰਾਏ ਤੇ ਆਖਣ ਲੱਗੇ, "ਮਲਕ ਤੂੰ ਕੁਝ ਹੋਰ ਸਮਝਿਆ ਹੈਂ।"

ਉਨ੍ਹਾਂ ਨੇ ਮਲਕ ਭਾਗੋ ਦੇ ਬ੍ਰਹਮ-ਭੋਜ ਵਿਚੋਂ ਹਲਵਾ ਪੂਰੀ ਅਤੇ ਭਾਈ ਲਾਲੋ ਦਿਓਂ ਕੋਧਰੇ ਦੀ ਰੋਟੀ ਮੰਗਵਾਈ ਅਤੇ ਦੋਹਾਂ ਹੱਥਾਂ ਵਿਚ ਵੱਖ ਵੱਖ ਲੈ ਕੇ ਇਨ੍ਹਾਂ ਨੂੰ ਨਪੀੜਿਆ। ਸੋਝੀ ਵਾਲੇ ਬੰਦਿਆਂ ਨੂੰ ਪੂਰੀਆਂ ਵਿਚੋਂ ਲਹੂ ਅਤੇ ਕੋਧਰੇ ਦੀ ਰੋਟੀ ਵਿਚੋਂ ਦੁੱਧ ਸਿਮਦਾ ਦਿਸਿਆ। ਗੁਰੂ ਜੀ ਬੋਲੇ, "ਕੋਧਰੇ ਦੀ ਰੋਟੀ ਹੱਕ, ਹਲਾਲ ਦੀ ਕਮਾਈ ਵਿਚੋਂ ਆਈ ਹੈ। ਭਾਵੇਂ ਗ਼ਰੀਬ ਆਦਮੀ ਦੀ ਹੈ ਪਰ ਇਸ ਵਿਚੋਂ ਦੁੱਧ ਦਾ ਸੁਆਦ ਆਉਂਦਾ ਹੈ ਜੋ ਅੰਮ੍ਰਿਤ ਹੈ। ਤੇਰੀਆਂ ਪੂਰੀਆਂ ਤੇ ਹਲਵੇ ਜੀਭ ਲਈ ਸੁਆਦੀ ਹਨ। ਗਰੀਬਾਂ ਦਾ ਲਹੂ ਚੂਸ ਕੇ ਤੂੰ ਸਾਮਗਰੀ ਤੇ ਧਨ ਇਕੱਠਾ ਕੀਤਾ ਹੈ ਇਸ ਲਈ ਇਸ ਵਿਚੋਂ ਪ੍ਰਤੱਖ ਲਹੂ ਨੁਚੜਦਾ ਦਿਸਦਾ ਹੈ। ਇਸ ਲਈ ਭਰਾਵੋ ਸੁਣੋ, ਧਰਮ ਦੀ ਕਿਰਤ ਕਰ ਕੇ ਆਪਣਾਂ ਗੁਜ਼ਾਰਾ ਤੋਰੋ ਤੇ ਉਸ ਵਿਚੋਂ ਦਾਨ ਪੁੰਨ ਭੀ ਕਰੋ। ਪਾਪ ਨਾਲ ਕਮਾਏ ਧਨ ਵਿਚੋਂ ਦਿੱਤੇ ਦਾਨ ਦਾ ਕੋਈ ਗੁਣ ਨਹੀਂ। ਅਮੀਰਾਂ ਦੀ ਕਮਾਈ ਪਾਪ ਦੀ ਹੁੰਦੀ ਹੈ। ਮੈਨੂੰ ਕਿਰਤੀ ਪਸੰਦ ਹਨ ਜੋ ਸੱਚੀ ਘਾਲਣਾ ਕਰਦੇ ਹਨ।"

ਇਹ ਉਪਦੇਸ਼ ਦੇ ਕੇ ਗੁਰੂ ਜੀ ਅੱਗੇ ਤੁਰ ਪਏ।

ਗੁਰੂ ਜੀ ਪੂਜਾ ਦੀ ਕਮਾਈ ਨੂੰ ਭੀ ਚੰਗਾ ਨਹੀਂ ਸਨ ਸਮਝਦੇ। ਕਿਉਂਜੋ ਜਿਹੜਾ ਧਰਮ ਦਾ ਪਰਚਾਰ ਕਰਦਾ ਹੈ ਉਸ ਨੂੰ ਉਸ ਦਾ ਕੋਈ ਕਿਰਤ-ਫਲ ਨਹੀਂ ਲੈਣਾ ਚਾਹੀਦਾ। ਇਹ ਕਾਰਜ ਤਾਂ ਰੱਬ ਦੇ ਰਾਹ ਵਿਚ ਹੀ ਕਰਨਾ ਚਾਹੀਦਾ ਹੈ। ਇਕ ਵਾਰੀ ਮਰਦਾਨਾ ਜਦੋਂ ਕਿਸੇ ਨਗਰ ਵਿਚੋਂ ਪੂਜਾ ਦਾ ਧਾਨ ਲੈ ਕੇ ਆਇਆ ਤਾਂ ਗੁਰੂ ਜੀ ਨੇ ਆਖਿਆ, "ਪੂਜਾ ਦਾ ਧਾਨ ਲੈਣਾ ਪਾਪ ਹੈ।"



# ਮੁੜ ਤਲਵੰਡੀ ਵਿਚ

ਇੰਜ ਥਾਂ ਥਾਂ ਫਿਰਦੇ ਫਿਰਾਉਂਦਿਆਂ ਅਤੇ ਧਰਮ ਦਾ ਪਰਚਾਰ ਕਰਦਿਆਂ ਗੁਰੂ ਜੀ ਨੂੰ ਚੋਖਾ ਸਮਾਂ ਬੀਤ ਗਿਆ ਤਾਂ ਤਲਵੰਡੀ ਪਰਤੇ, ਤਾਂਜੋ ਘਰ ਵਾਲਿਆਂ ਦੀ ਭੀ ਸੁਧ ਲੈਣ। ਕਿਉਂਕਿ ਉਨ੍ਹਾਂ ਦਾ ਮਨ ਬੜਾ ਕੋਮਲ ਸੀ। ਜਿਥੇ ਉਹ ਸਾਰੇ ਸੰਸਾਰ ਨੂੰ ਪਿਆਰ ਕਰਦੇ ਸਨ, ਉਥੇ ਘਰ ਵਾਲਿਆਂ ਨੂੰ ਵੀ ਉਸ ਤੋਂ ਵਾਂਝਿਆਂ ਰੱਖਣਾ ਨਹੀਂ ਚਾਹੁੰਦੇ ਸਨ। ਜਿਹੜੇ ਲੋਕ ਘਰ-ਬਾਰ ਛੱਡ ਕੇ ਤੁਰ ਹੀ ਜਾਣ ਉਨ੍ਹਾਂ ਨੂੰ ਗੁਰੂ ਜੀ ਚੰਗਾ ਨਹੀਂ ਸਮਝਦੇ ਸਨ। ਸੋ ਮਨੁੱਖ ਦਾ ਕਰਤਵ ਘਰ ਵਿਚ ਵੀ ਹੈ ਤੇ ਘਰ ਦੇ ਬਾਹਰ ਵੀ।

ਜਦ ਗੁਰੂ ਜੀ ਤੇ ਮਰਦਾਨਾ ਤਲਵੰਡੀ ਪਹੁੰਚੇ ਤਾਂ ਆਪ ਤਾਂ ਬਾਹਰ ਬੈਠ ਗਏ, ਮਰਦਾਨਾ ਨਗਰ ਵਿਚ ਗਿਆ। ਆਪਣੇ ਪਰਵਾਰ ਨੂੰ ਮਿਲਿਆ। ਫਿਰ ਬਾਬਾ ਕਾਲੂ ਜੀ ਪਾਸ ਪੁੱਜਾ। ਜਦ ਉਨ੍ਹਾਂ ਨੂੰ ਪਤਾ ਲੱਗਾ ਕਿ ਨਾਨਕ ਦੇਵ ਜੀ ਨੇ ਸਾਧਾਂ ਫ਼ਕੀਰਾਂ ਵਾਲਾ ਭੇਸ ਧਾਰ ਲਿਆ ਹੈ ਤਾਂ ਉਦਾਸ ਹੋਏ; ਤਾਂ ਭੀ ਸਾਰਾ ਟੱਬਰ ਉਨ੍ਹਾਂ ਨੂੰ ਮਿਲਣ ਆਇਆ। ਨਗਰ ਦੇ ਸਾਰੇ ਆਦਮੀ ਭੀ ਆਏ।

ਮਾਤਾ ਲੱਗੀ ਵਿਰਲਾਪ ਕਰਨ। ਤਦ ਗੁਰੂ ਜੀ ਨੇ ਮਾਤਾ ਨੂੰ ਧੀਰਜ ਦਿੱਤਾ ਤੇ ਆਖਿਆ, "ਮਾਤਾ ਜੀ ਚਿੱਤ ਸ਼ਾਂਤ ਰੱਖੋ। ਮੇਰਾ ਜੀਵਨ ਨਿਸਫਲ ਨਹੀਂ ਹੋਇਆ ਸਫਲ ਹੋਇਆ ਹੈ।" ਪਰ ਮਾਤਾ ਜੀ ਨੂੰ ਧੀਰਜ ਨਾ ਆਵੇ। ਗੁਰੂ ਜੀ ਨੇ ਵਚਨ ਦਿੱਤਾ, "ਤੁਸੀਂ ਸਾਰੇ ਧੀਰਜ ਰੱਖੋ ਮੈਂ ਮੁੜ ਮੁੜ ਤੁਹਾਡੇ ਪਾਸ ਹੀ ਆਵਾਂਗਾ। ਹੁਣ ਮੈਂ ਥਾਂ ਥਾਂ ਤੇ ਲੋਕਾਂ ਨੂੰ ਧਰਮ ਦਾ ਉਪਦੇਸ਼ ਦੇਣ ਜਾ ਰਿਹਾ ਹਾਂ।"

ਫਿਰ ਉਨ੍ਹਾਂ ਨੇ ਸਭ ਪਾਸੋਂ ਵਿਦਾ ਲਈ ਤੇ ਭਾਰਤ ਦੇ ਵਾਸੀਆਂ ਨੂੰ ਸੱਚਾ ਉਪਦੇਸ਼ ਦੇਣ ਲਈ ਚਾਲੇ ਪਾ ਦਿੱਤੇ।

# ਹਰਦਵਾਰ ਯਾਤਰਾ

ਗੁਰੂ ਨਾਨਕ ਦੇਵ ਜੀ ਤੇ ਮਰਦਾਨਾ ਟੁਰਦੇ ਟੁਰਦੇ ਹਰਦਵਾਰ ਜਾ ਪਹੁੰਚੇ । ਅਣਗਿਣਤ ਲੋਕ ਦੇਸ ਦੇ ਹਰ ਪਾਸਿਓਂ ਗੰਗਾ ਦਾ ਇਸ਼ਨਾਨ ਕਰਨ ਲਈ ਉਥੇ ਆਏ ਹੋਏ ਸਨ । ਇਕ ਦਿਨ ਸਵੇਰੇ ਸਵੇਰੇ ਗੁਰੂ ਜੀ ਬ੍ਰਹਮ-ਕੁੰਡ ਪੁੱਜੇ । ਕੀ ਦੇਖਦੇ ਹਨ ਕਿ ਲੋਕੀ ਪਾਣੀ ਵਿਚ ਨਹਾ ਰਹੇ ਹਨ ਅਤੇ ਚੜ੍ਹਦੇ ਸੂਰਜ ਵਲ ਬੁੱਕ ਭਰ ਭਰ ਕੇ ਪਾਣੀ ਸੁੱਟ ਰਹੇ ਹਨ ।

ਗੁਰੂ ਜੀ ਭੀ ਪਾਣੀ ਵਿਚ ਜਾ ਖੜੋਤੇ, ਸੂਰਜ ਵੱਲ ਪਿੱਠ ਕਰ ਲਈ ਅਤੇ ਪਾਣੀ ਦੇ ਬੁੱਕ ਭਰ ਭਰ ਕੇ ਚੁਲੀਆਂ ਛਿਪਦੇ ਵਲ ਨੂੰ ਸੁਟਣ ਲੱਗੇ । ਪੁੱਠੇ ਪਾਸੇ ਨੂੰ ਪਾਣੀ ਸੁਟਦੇ ਵੇਖ ਕੇ ਲੋਕਾਂ ਦਾ ਇਕੱਠ ਹੋ ਗਿਆ । ਲੋਕੀਂ ਪੁੱਛਣ ਲੱਗੇ, "ਸੰਤੋ ਪਛੋਂ ਨੂੰ ਪਾਣੀ ਕਿਉਂ ਸੁਟ ਰਹੇ ਹੋ ?"

ਗੁਰੂ ਜੀ ਬੋਲੇ, "ਭਰਾਵੋ ਤੁਸੀ ਪੂਰਬ ਵੱਲ ਪਾਣੀ ਕਿਉਂ ਸੁੱਟ ਰਹੇ ਹੋ ?"

ਉਨ੍ਹਾਂ ਆਖਿਆ, "ਅਸੀਂ ਆਪਣੇ ਪਿਤਰਾਂ ਨੂੰ ਪਾਣੀ ਦੇ ਰਹੇ ਹਾਂ ਜੋ ਸੂਰਜ-ਲੋਕ ਵਿਚ ਹਨ ।"

ਇਹ ਸੁਣ ਕੇ ਗੁਰੂ ਜੀ ਫੇਰ ਪਛੋਂ ਵਲ ਪਾਣੀ ਸੁਟਣ ਲੱਗ ਪਏ ।

ਉਨ੍ਹਾਂ ਲੋਕਾਂ ਨੇ ਆਖਿਆ "ਸਾਡੇ ਪ੍ਰਸ਼ਨ ਦਾ ਉਤਰ ਤਾਂ ਮਿਲਿਆ ਨਹੀਂ, ਇਹ ਪੱਛੋਂ ਵਲ ਪਾਣੀ ਸੁੱਟਣ ਦਾ ਕੀ ਕਾਰਣ ਹੈ ?"

ਗੁਰੂ ਜੀ ਬੋਲੇ, "ਮੈਂ ਇਥੋਂ ਪੱਛੋਂ ਦੇ ਪਾਸੇ ਬਾਰ ਵਿਚ ਖੇਤੀ ਬੀਜੀ ਹੈ । ਆਪਣੀ ਖੇਤੀ ਨੂੰ ਪਾਣੀ ਦੇ ਰਿਹਾ ਹਾਂ, ਸੁੱਕ ਨਾ ਜਾਵੇ ।"

ਲੋਕੀਂ ਹੱਸ ਪਏ, ਕਹਿਣ ਲਗੇ, "ਇਹ ਕੀ ਹੋਇਆ ? ਤੁਹਾਡਾ ਪਾਣੀ ਤਾਂ ਗੰਗਾ ਵਿਚ ਹੀ ਡਿੱਗ ਰਿਹਾ ਹੈ, ਇੰਨੀ ਦੂਰ ਕਿਵੇਂ ਪਹੁੰਚ ਸਕਦਾ ਹੈ ?"

ਗੁਰੂ ਜੀ ਨੇ ਪੁਛਿਆ, "ਉਹ ਲੋਕ ਜਿਥੇ ਤੁਹਾਡੇ ਪਿਤਰ ਹਨ ਉਹ ਕਿੰਨੀਂ ਕੁ ਦੂਰ ਹੈ ?" ਇਕ ਚਤੁਰ ਜਿਹਾ ਆਦਮੀ ਬੋਲਿਆ, "ਹੋਵੇਗਾ ਕੋਈ ਕ੍ਰੋੜ ਕੋਹਾਂ ਤੇ ।"

ਗੁਰੂ ਜੀ ਬੋਲੇ, "ਜੇ ਮੇਰਾ ਪਾਣੀ ਇਸੇ ਧਰਤੀ ਤੇ ਕੁਝ ਸੈਂਕੜੇ ਕੋਹਾਂ ਤੇ ਨਹੀਂ ਪਹੁੰਚ ਸਕਦਾ ਤਾਂ ਤੁਹਾਡਾ ਦਿੱਤਾ ਪਾਣੀ ਕਿਸੇ ਹੋਰ ਲੋਕ ਵਿਚ ਕ੍ਰੋੜਾਂ ਕੋਹਾਂ ਤੇ ਕਿਵੇਂ ਪਹੁੰਚ ਸਕਦਾ ਹੈ ?"

ਇਹ ਸੁਣ ਕੇ ਹੱਸਣ ਵਾਲੇ ਸਾਰੇ ਲੋਕ ਸੁੰਨ ਹੋ ਗਏ । ਕੁੱਝ ਚਿਰ ਚੁੱਪ ਵਰਤੀ ਰਹੀ । ਫੇਰ ਗੁਰੂ ਜੀ ਪਾਣੀ ਤੋਂ ਬਾਹਰ ਆ ਗਏ ਤੇ ਲੋਕਾਂ ਨੂੰ ਉਪਦੇਸ਼ ਦਿਤਾ, "ਸੁਣੋ ਵੀਰੋ, ਵਹਿਮਾਂ ਭਰਮਾਂ ਵਿਚ ਨਾ ਫਸੋ । ਇਸ ਲੋਕ ਵਿਚੋਂ ਪਿਤਰਾਂ ਪਾਸ ਭੇਜਣ ਲਈ ਕਿਸੇ ਨੂੰ ਦਿੱਤਾ ਪਾਣੀ, ਵਸਤ, ਖਾਣਾ ਜਾਂ ਪੈਸਾ ਟੱਕਾ ਕਿਸੇ ਪਿਤਰ ਪਾਸ ਨਹੀਂ ਪਹੁੰਚਦਾ, ਇਥੇ ਹੀ ਲੈਣ ਵਾਲੇ ਪਾਸ ਰਹਿ ਜਾਂਦਾ ਹੈ । ਕਿਸੇ ਦੇ ਆਖੇ ਲੱਗ ਕੇ ਮੂਰਖ ਨਾ ਬਣੋ । ਹਰ ਕੋਈ ਆਪਣੇ ਕਰਮਾਂ ਦਾ ਫਲ ਭੁਗਤਦਾ ਹੈ । ਤੁਹਾਡੇ ਵੱਡੇ ਵਡੇਰੇ ਆਪਣੇ ਕਰਮਾਂ ਦਾ ਫਲ ਭੋਗ ਗਏ, ਤੁਸੀਂ ਆਪਣਾ ਕੀਤਾ ਪਾਉਣਾ ਹੈ । ਇਸ ਲਈ ਚੰਗੇ ਤੇ ਭਲੇ ਕਰਮ ਕਰੋ, ਇਸ ਅੰਧ-ਵਿਸ਼ਵਾਸ ਨੂੰ ਛੱਡੋ ।"

# ਸੁੱਚ ਅਤੇ ਭਿੱਟ

ਉਪਦੇਸ਼

ਸੁਣਨ ਪਿੱਛੋਂ ਲੋਕਾਂ ਨੇ ਆਖਿਆ, "ਜੀ ਭੋਜਨ ਤਿਆਰ ਹੈ, ਤੁਸੀਂ ਭੀ ਚੱਲੋ ।" ਗੁਰੂ ਜੀ ਨਾਲ ਚਲੇ ਗਏ । ਸਾਧਾਂ ਅਤੇ ਹੋਰ ਅਨੇਕ ਲੋਕਾਂ ਨੇ ਚੌਂਕੇ ਵਿਚ ਲਕੀਰਾਂ ਕੱਢ ਲਈਆਂ ਤਾਂਜੋ ਕੋਈ ਇਨ੍ਹਾਂ ਕਾਰਾਂ ਦੇ ਅੰਦਰ ਆਕੇ ਉਨ੍ਹਾਂ ਦਾ ਭੋਜਨ ਨਾ ਭਿੱਟੇ ।

ਗੁਰੂ ਜੀ ਇਹ ਕੁਝ ਦੇਖ ਕੇ ਬੋਲੇ, "ਭਾਈ ਇਹ ਚੌਂਕਾ ਤਾਂ ਪਹਿਲਾਂ ਹੀ ਭਿੱਟਿਆ ਗਿਆ ।"

ਲੋਕੀਂ ਬੋਲੇ, "ਉਹ ਕਿਵੇਂ ?"

ਗੁਰੂ ਜੀ ਨੇ ਉਤਰ ਦਿੱਤਾ, "ਜਦ ਤੁਸੀਂ ਚੌਂਕੇ ਉਤੇ ਚੜ੍ਹੇ ਤਾਂ ਤੁਹਾਡੇ ਨਾਲ ਕਾਰਾਂ ਅੰਦਰ ਚਾਰ ਚੰਡਾਲ ਭੀ ਚੜ੍ਹ ਗਏ ਹਨ ।"

ਸਾਰੇ ਹੈਰਾਨ ਹੋਏ, ਇਧਰ ਉਧਰ ਦੇਖਣ ਲੱਗੇ ਪਰ ਕਿਸੇ ਨੂੰ ਕੋਈ ਚੰਡਾਲ ਨਜ਼ਰੀਂ ਨਾ ਆਇਆ ।

ਉਹ ਫੇਰ ਪੁੱਛਣ ਲੱਗੇ, "ਉਹ ਚੰਡਾਲ ਕਿਹੜੇ ਹਨ, ਸਾਨੂੰ ਤਾਂ ਦਿਸਦੇ ਨਹੀਂ ।"

ਗੁਰੂ ਜੀ ਬੋਲੇ, "ਭਾਈਓ, ਡੂਮ ਕਸਾਈ, ਚੂਹੜੇ ਚੁਮਾਰ ਨੂੰ ਤੁਸੀਂ ਚੰਡਾਲ ਆਖਦੇ ਹੋ, ਇਨ੍ਹਾਂ ਨਾਲ ਲਗਣ ਕਰਕੇ ਹੀ ਤੁਹਾਨੂੰ ਭਿੱਟ ਚੜ੍ਹਦੀ ਹੈ ਨਾ ? ਤੁਹਾਡੇ ਅੰਦਰ ਭੈੜੀ ਬੁੱਧੀ ਹੈ, ਜੋ ਡੂਮਣੀ ਹੈ, ਤੁਹਾਡੇ ਅੰਦਰ ਨਿਰਦੈਤਾ ਹੈ ਜੋ ਕਸਾਇਣ ਹੈ, ਦੂਜੇ ਦੀ ਨਿੰਦਿਆ ਕਰਨ ਦੀ ਵਾਦੀ ਚੂਹੜੀ ਹੈ, । ਤੁਹਾਡੇ ਅੰਦਰ ਜੋ ਕ੍ਰੋਧ ਹੈ, ਉਹ ਚੰਡਾਲ ਹੈ ਤਾਂ ਕੀ ਇਹ ਚਾਰੇ ਚੰਡਾਲ ਤੁਹਾਡੇ ਅੰਦਰ ਵੜੇ ਨਹੀਂ ਬੈਠੇ ? ਜਦ ਤੁਸੀਂ ਚੌਂਕੇ ਚੜ੍ਹੇ ਤਾਂ ਇਹ ਭੀ ਤੁਹਾਡੇ ਨਾਲ ਚੌਂਕੇ ਉਪਰ ਚੜ੍ਹੇ ਅਤੇ ਚੌਂਕਾ ਭਿੱਟਿਆ ਗਿਆ । ਜਿੰਨਾਂ ਚਿਰ ਤੁਸੀਂ ਇਨ੍ਹਾਂ ਚਾਰਾਂ ਨੂੰ ਆਪਣੇ ਅੰਦਰੋਂ ਨਹੀਂ ਕਢਦੇ ਅਤੇ ਤੁਹਾਡਾ ਅੰਦਰ ਸੁੱਚਾ ਨਹੀਂ ਹੁੰਦਾ, ਚੌਂਕਾ ਸੁੱਚਾ ਕਿਵੇਂ ਹੋਵੇ ? ਜਿੰਨ੍ਹਾਂ ਦੇ ਅੰਦਰ ਇਹ ਚਾਰੇ ਭੈੜਾਂ ਹਨ ਉਹ ਅਸਲੀ ਨੀਚ ਜਾਤਿ ਦੇ ਹਨ । ਬਾਹਰ ਮੱਥੇ ਉਤੇ ਟਿੱਕਾ ਲਾ ਲੈਣ, ਤੇ ਪਿੰਡਾ ਧੋ ਲੈਣ ਨਾਲ ਸੁੱਚੇ ਨਹੀਂ ਹੋਈਦਾ । ਸੁੱਚੇ ਉਹ ਹਨ ਜਿੰਨ੍ਹਾਂ ਅੰਦਰੋਂ ਮਨ ਧੋ ਕੇ ਚੰਗੇ ਗੁਣ ਧਾਰਨ ਕਰ ਲਏ ਹਨ ਅਤੇ ਜਿਨ੍ਹਾਂ ਦੇ ਮਨਾਂ ਅੰਦਰ ਇੱਕ ਪ੍ਰਭੂ ਵਸਦਾ ਹੈ ।"

ਐਸਾ ਉਪਦੇਸ਼ ਗੁਰੂ ਜੀ ਨੇ ਉਨ੍ਹਾਂ ਲੋਕਾਂ ਨੂੰ ਦਿੱਤਾ ਤੇ ਉਨ੍ਹਾਂ ਦੇ ਭੁਲੇਖੇ ਦੂਰ ਕੀਤੇ ।

# ਨਾਨਕ ਮੱਤਾ ਅਤੇ ਜੋਗੀਆਂ ਨੂੰ ਉਪਦੇਸ਼

ਗੁਰੂ ਜੀ ਅਤੇ ਮਰਦਾਨਾ ਟੁਰਦੇ ਟੁਰਦੇ ਉਸ ਥਾਂ ਉਪਰ ਪਹੁੰਚੇ ਜਿਸ ਨੂੰ ਗੋਰਖ-ਮੱਤਾ ਆਖਦੇ ਸਨ । ਇਹ ਸਥਾਨ ਹਿਮਾਲੀਆ ਪਰਬਤ ਦੀ ਗੋਦੀ ਵਿਚ ਅੱਜ ਕਲ ਦੇ ਪੀਲੀਭੀਤ ਜ਼ਿਲੇ ਵਿਚ ਹੈ । ਇਸ ਥਾਂ ਉਪੱਰ ਬੜੇ ਨਾਥ ਅਤੇ ਸਿੱਧ ਜੋਗੀ ਰਹਿੰਦੇ ਸਨ ਜੋ ਸ਼ਕਤੀ ਪ੍ਰਾਪਤ ਕਰਨ ਲਈ ਜਪ-ਤਪ ਕਰਦੇ ਸਨ ਅਤੇ ਨਾਲ ਹੀ ਜਾਦੂ ਟੂਣੇ ਦਾ ਅਭਿਆਸ ਭੀ ਕਰਦੇ ਸਨ । ਗੁਰੂ ਜੀ ਇੱਕ ਸੁੱਕੇ ਪਿੱਪਲ ਹੇਠ ਜਾ ਬੈਠੇ ।

ਕੁਝ ਦਿਨ ਉਥੇ ਠਹਿਰੇ ਤਾਂ ਸੁੱਕੇ ਪਿੱਪਲ ਦੀਆਂ ਕਰੂੰਬਲਾਂ ਫੁੱਟਣ ਲਗੀਆਂ । ਇਹ ਦੇਖ ਕੇ ਕਿ ਇਹ ਤਾਂ ਕੋਈ ਕਰਨੀ ਵਾਲਾ ਪੁਰਖ ਹੈ ਜਿਸ ਦੇ ਹੇਠ ਬੈਠਿਆਂ ਸੁੱਕਾ ਪਿੱਪਲ ਹਰਾ ਹੋ ਗਿਆ ਹੈ, ਉਹ ਗੁਰੂ ਜੀ ਪਾਸ ਆਏ । ਸਿੱਧਾਂ ਦੇ ਮਨ ਵਿਚ ਇਹ ਫੁਰਨਾ ਆਇਆ ਕਿ ਜੇ ਗੁਰੂ ਜੀ ਨਾਥ-ਪੰਥ ਵਿਚ ਆ ਜਾਣ ਤਾਂ ਸਾਡੇ ਧਰਮ ਦੀ ਵਡਿਆਈ ਹੋਵੇਗੀ । ਗੁਰੂ ਜੀ ਨੂੰ ਪੁੱਛਣ ਲੱਗੇ, "ਤੁਸੀਂ ਕਿਸ ਦੇ ਚੇਲੇ ਹੋ ? ਕਿਸ ਤੋਂ ਗੁਰਮੰਤ੍ਰ ਲਿਆ ਹੈ ?"

ਗੁਰੂ ਜੀ ਨੇ ਉਤੱਰ ਦਿੱਤਾ, "ਪਾਰਬ੍ਰਹਮ ਪਰਮੇਸ਼ਰ ਮੇਰਾ ਗੁਰੂ ਹੈ ਜੋ ਹਰ ਥਾਂ ਸਮਾਇਆ ਹੋਇਆ ਹੈ । ਉਹ ਮੇਰੇ ਮਨ ਵਿਚ ਵੀ ਵਸਦਾ ਹੈ । ਇਸੇ ਲਈ ਮੇਰਾ ਮਨ ਟਿਕਾਉ ਵਿਚ ਰਹਿੰਦਾ ਹੈ ਤੇ ਚਿਤ ਨੂੰ ਸ਼ਾਂਤੀ ਰਹਿੰਦੀ ਹੈ ।"

"ਜੋਗ ਧਾਰਣ ਕਰੋ, ਗੋਦੜੀ ਪਹਿਨੋ, ਮੁੰਦ੍ਰਾ, ਪਾਓ, ਅੰਗ ਬਿਭੂਤ ਰਮਾਓ," ਸਿੱਧਾਂ ਨੇ ਆਖਿਆ ।

ਗੁਰੂ ਜੀ ਨੇ ਉਤੱਰ ਦਿੱਤਾ, "ਜੋਗ ਗੋਦੜੀ ਪਾ ਲੈਣ, ਪਿੰਡੇ ਤੇ ਸੁਆਹ ਮਲ ਲੈਣ, ਜਟਾਂ ਵਧਾ ਲੈਣ, ਕੰਨਾਂ ਵਿਚ ਮੁੰਦ੍ਰਾਂ ਪਾ ਲੈਣ ਜਾਂ ਸਿੰਙੀ ਵਜਾਉਣ ਨਾਲ ਧਾਰਣ ਨਹੀਂ ਕੀਤਾ ਜਾਂਦਾ, ਨਾ ਹੀ ਜੋਗ ਅੱਖਾਂ ਬੰਦ ਕਰਕੇ ਬੈਠੇ ਰਹਿਣ ਤੇ ਸੰਸਾਰ ਛੱਡ ਕੇ ਤੀਰਥਾਂ ਤੇ ਵਾਸਾ ਕਰ ਲੈਣ ਨਾਲ ਮਿਲਦਾ ਹੈ । ਜੋਗੀ ਤਾਂ ਉਹ ਹੈ ਜੋ ਸਾਰੇ ਸੰਸਾਰ ਦੇ ਜੀਵਾਂ ਨੂੰ ਇੱਕ ਨਜ਼ਰ ਨਾਲ ਦੇਖੇ । ਮਨ ਨੂੰ ਮਾੜੇ ਕੰਮਾਂ ਵਲੋਂ ਹੋੜੇ । ਮੈਂ ਆਪਣੇ ਨਿਰੰਕਾਰ ਨਾਲ ਜੁੜਿਆ ਹੋਇਆ ਹਾਂ, ਇਹੋ ਜੋਗ ਮੈਨੂੰ ਮਿਲਿਆ ਹੋਇਆ ਹੈ । ਮੈਨੂੰ ਹੋਰ ਕਿਸੇ ਜੋਗ ਦੀ ਲੋੜ ਨਹੀਂ ।"

ਸਿੱਧਾਂ ਨੇ ਵੇਖਿਆ ਕਿ ਇਹ ਤਾਂ ਅੱਗੇ ਹੀ ਪੂਰਣ ਮਨੁਖ ਹੈ ਜੋ ਰੱਬ ਨੂੰ ਪਹੁੰਚਿਆ ਹੋਇਆ ਹੈ । ਉਨ੍ਹਾਂ ਨੇ ਗੁਰੂ ਜੀ ਨੂੰ ਨਮਸਕਾਰ ਕੀਤੀ ਅਤੇ ਆਖਿਆ, "ਤੁਸੀਂ ਸਚਮੁਚ ਹੀ ਜਗਤ-ਗੁਰੂ ਹੋ । ਤੁਹਾਡੇ ਦਰਸ਼ਨ ਨਾਲ ਹੀ ਮੁਕਤੀ ਮਿਲ ਜਾਂਦੀ ਹੈ ।"

ਓਦੋਂ ਤੋਂ ਇਸ ਥਾਂ ਦਾ ਨਾਉਂ ਗੋਰਖਮੱਤੇ ਦੀ ਥਾਂ ਨਾਨਕਮੱਤਾ ਪ੍ਰਸਿੱਧ ਹੋ ਗਿਆ।

# ਬਨਾਰਸ ਵਿੱਚ ਚਤੁਰਦਾਸ ਨੂੰ ਉਪਦੇਸ਼

ਗੁਰੂ ਜੀ ਅਤੇ ਮਰਦਾਨਾ ਟੁਰਦੇ ਟੁਰਦੇ ਬਨਾਰਸ ਪਹੁੰਚੇ ਜਿਸ ਨੂੰ ਕਾਂਸ਼ੀ ਭੀ ਆਖਦੇ ਹਨ। ਇਹ ਭਾਰਾ ਨਗਰ ਗੰਗਾ ਦੇ ਕੰਢੇ ਵਸਿਆ ਹੋਇਆ ਹੈ। ਗੁਰੂ ਜੀ ਗੰਗਾ ਦੇ ਤਟ ਉਪਰ ਬੈਠੇ ਸਨ ਕਿ ਬਨਾਰਸ ਦਾ ਪ੍ਰਸਿਧ ਪੰਡਤ ਚਤੁਰਦਾਸ ਉਧਰ ਆ ਨਿਕਲਿਆ। ਉਹ ਮਖੌਲ ਨਾਲ ਗੁਰੂ ਜੀ ਨੂੰ ਆਖਣ ਲੱਗਾ, "ਨਾ ਸਾਲਗ੍ਰਾਮ ਅੱਗੇ ਹੈ, ਨਾ ਕੋਈ ਮੂਰਤੀ ਦਿਸਦੀ ਹੈ, ਪੂਜਾ ਭੀ ਨਹੀਂ ਕਰ ਰਹੇ, ਗੱਲ ਵਿਚ ਤੁਲਸੀ ਦੀ ਮਾਲਾ ਭੀ ਨਹੀਂ ਹੈ, ਤੁਸੀਂ ਕਿਹੋ ਜਿਹੇ ਸਾਧੂ ਹੋ ?"

ਗੁਰੂ ਜੀ ਨੇ ਉੱਤਰ ਦਿਤਾ, "ਇਹ ਮੂਰਤੀ ਪੂਜਾ ਕਰਨੀ ਤਾਂ ਕੱਲਰ ਵਾਲੀ ਧਰਤੀ ਨੂੰ ਪਾਣੀ ਨਾਲ ਸਿੰਜਣ ਦੀ ਨਿਆਈਂ ਹੈ। ਭਲਾ ਕੱਲਰੀ ਭੋਇਂ ਵਿਚ ਭੀ ਕੁਝ ਉਗੱਦਾ ਹੈ ? ਜੋ ਲੋਕ ਬਗਲਿਆਂ ਵਾਂਗ ਚੁੱਪ ਧਾਰ ਕੇ ਬੈਠ ਜਾਂਦੇ ਹਨ, ਉਹ ਮੂਰਤੀ ਪੂਜਾ ਕਰ ਕੇ ਹੰਸ ਨਹੀਂ ਬਣ ਸਕਦੇ। ਤੁਲਸੀ ਦੀ ਮਾਲਾ ਫੇਰਨ ਦਾ ਕੀ ਲਾਭ, ਜੇ ਮਨ ਹੀ ਇਕ ਥਾਂ ਨਹੀਂ ਟਿੱਕਦਾ ?"

ਫਿਰ ਗੁਰੂ ਜੀ ਨੇ ਉਪਦੇਸ਼ ਦਿਤਾ, "ਪ੍ਰਭੂ ਦਾ ਸਿਮਰਨ ਕਰੋ : ਉਸ ਦਾ ਢੰਗ ਇਹ ਹੈ ਕਿ ਪਰਮੇਸ਼ਰ ਦੇ ਨਾਮ ਨੂੰ ਸਦਾ ਚਿਤ ਵਿਚ ਰਖੋ। ਇੰਜ ਉਸਦਾ ਨਾਮ ਸਿਮਰਨ ਨਾਲ ਪਰਮਾਤਮਾ ਦਾ ਬਣੀਦਾ ਹੈ। ਸਾਲਗ੍ਰਾਮ ਤਾਂ ਪੱਥਰ ਹੈ ਉਸ ਦੀ ਪੂਜਾ ਤੋਂ ਕੀ ਮਿਲਦਾ ਹੈ ?"

ਇਹ ਸੁਣ ਕੇ ਪੰਡਤ ਦਾ ਚਿੱਤ ਸ਼ਾਂਤ ਹੋ ਗਿਆ।

ਫੇਰ ਇਕੱਠੇ ਹੋਏ ਯਾਤਰੀਆਂ ਨੂੰ ਧਰਮ ਦਾ ਉਪਦੇਸ਼ ਦਿੱਤਾ ਕਿ ਭਰਮਾਂ ਨੂੰ ਛਡ ਕੇ ਇਕ ਓਅੰਕਾਰ ਦੀ ਪੂਜਾ ਕਰੋ, ਜੋ ਨਾ ਮਰਦਾ ਹੈ ਨਾ ਜੰਮਦਾ ਹੈ ਸਗੋਂ ਸਦਾ ਅੱਟਲ ਹੈ ਅਤੇ ਆਖਿਆ ਕਿ ਅਸਲ ਧਰਮ ਚੰਗੇ ਕੰਮ ਕਰਨਾ ਹੈ।

# ਚਰਵਾਹੇ ਨੂੰ ਰਾਜ-ਗੱਦੀ

ਗੁਰੂ ਜੀ ਤੇ ਮਰਦਾਨਾ ਟੁਰੇ ਜਾਂਦੇ ਸਨ ਕਿ ਰਾਹ ਵਿਚ ਇਕ ਛੋਲਿਆਂ ਦਾ ਖੇਤ ਆਇਆ। ਖੇਤ ਦਾ ਰਾਖਾ ਇਕ ਛੋਟਾ ਜਿਹਾ ਬਾਲਕ ਸੀ ਜੋ ਛੋਲਿਆਂ ਦੀਆਂ ਹੋਲਾਂ ਭੁੰਨ ਰਿਹਾ ਸੀ। ਗੁਰੂ ਜੀ ਨੂੰ ਆਉਂਦਿਆਂ ਦੇਖ ਕੇ ਉਠਿਆ ਅਤੇ ਹੋਲਾਂ ਭੇਟ ਕੀਤੀਆਂ। ਉਹ ਬਾਲਕ ਬੜਾ ਬੀਬਾ ਸੀ, ਉਸ ਨੇ ਮਨ ਵਿਚ ਸੋਚਿਆ ਇਹ ਬਹੁਤ ਭਲੇ ਪੁਰਖ ਜਾਪਦੇ ਹਨ, ਭੁੱਖੇ ਹੋਣਗੇ, ਸੋ ਕਿਉਂ ਨਾ ਘਰ ਜਾ ਕੇ ਚੰਗਾ ਭੋਜਨ ਤਿਆਰ ਕਰਵਾ ਕੇ ਲਿਆਵਾਂ। ਇਹ ਸੋਚ ਕੇ ਉਹ ਘਰ ਵਲ ਟੁਰ ਪਿਆ।

ਗੁਰੂ ਜੀ ਨੇ ਬਾਲਕ ਨੂੰ ਜਾਂਦਿਆਂ ਵੇਖ ਕੇ ਪੁੱਛਿਆਂ, "ਕਾਕਾ ਕਿੱਥੇ ਚਲਿਆ ਏਂ ?"

ਉਸ ਉੱਤਰ ਦਿਤਾ, "ਜੀ ਕੁਝ ਭੋਜਨ ਲਿਆਵਾਂ. ਤੁਸੀਂ ਭੁੱਖੇ ਹੋਵੋਗੇ, ਖਾ ਲੈਣਾ, ਨਾਲੇ ਕੋਈ ਚੰਗਾ ਕਪੜਾ ਲਿਆਵਾਂ ਤਾਂਜੋ ਆਪ ਜੀ ਦੇ ਬੈਠਣ ਲਈ ਉਸ ਨੂੰ ਧਰਤੀ ਉਪਰ ਵਿਛਾਵਾਂ।"

ਗੁਰੂ ਜੀ ਉਸ ਦੀ ਪ੍ਰਾਹੁਣਚਾਰੀ ਉਤੇ ਪ੍ਰਸੰਨ ਹੋ ਕੇ ਮੁਸਕਰਾਏ ਅਤੇ ਕਹਿਣ ਲਗੇ, "ਕਾਕਾ ਤੇਰੀ ਇਹ ਨੰਗੀ ਭੋਇੰ ਹੀ ਸਾਡੇ ਲਈ ਲੇਫ-ਤਲਾਈ ਹੈ, ਜਿਸ ਪ੍ਰੇਮ ਨਾਲ ਤੈਂ ਸਾਨੂੰ ਹੋਲਾਂ ਦਿਤੀਆਂ ਹਨ, ਇਹ ਉਤੱਮ ਪਕਵਾਨ ਹੈ, ਆ ਮੁੜ ਆ, ਇਥੇ ਬੈਠ, ਤੂੰ ਤਾਂ ਸਚਮੁੱਚ ਹੀ ਕੋਈ ਰਾਜਾ ਏਂ।"

ਇਉਂ ਉਸ ਬਾਲਕ ਦੇ ਭਲੇ ਵਤੀਰੇ ਉਤੇ ਖੁਸ਼ ਹੋ ਕੇ ਗੁਰੂ ਜੀ ਨੇ ਉਸ ਨੂੰ ਚਰਵਾਹੇ ਤੋਂ ਰਾਜਾ ਬਣਾ ਦਿਤਾ।



# ਮੋਹਰਾਂ ਦੇ ਕੋਲੇ ਅਤੇ ਸੂਲੀ ਦੀ ਸੂਲ

ਗੁਰੂ ਜੀ ਤੇ ਮਰਦਾਨਾ ਟੁਰਦੇ ਟੁਰਦੇ ਇਕ ਕਸਬੇ ਦੇ ਨੇੜੇ ਪਹੁੰਚੇ। ਵਰਖਾ ਦੇ ਦਿਨ ਸਨ। ਉਸ ਕਸਬੇ ਦੇ ਬਾਹਰ ਇਕ ਕੁਟੀਆ ਸੀ, ਗੁਰੂ ਜੀ ਨੇ ਉਥੇ ਹੀ ਡੇਰਾ ਕਰ ਦਿੱਤਾ। ਮਰਦਾਨਾ ਰਬਾਬ ਵਜਾਉਂਦਾ, ਕੀਰਤਨ ਕਰਦਾ, ਗੁਰੂ ਜੀ ਭੀ ਪ੍ਰਭੂ ਦੀ ਉਸਤਤੀ ਵਿਚ ਸ਼ਬਦ ਉਚਾਰਦੇ। ਉਸ ਕਸਬੇ ਵਿਚ ਇਕ ਖੱਤਰੀ ਰਹਿੰਦਾ ਸੀ, ਜੋ ਆਉਂਦੇ ਜਾਂਦੇ ਸਾਧੂ ਸੰਤ ਦੀ ਸੰਗਤ ਤੇ ਸੇਵਾ ਕਰਦਾ। ਜਦੋਂ ਉਸ ਨੂੰ ਪਤਾ ਲੱਗਾ ਕਿ ਬਾਹਰ ਕੁਟੀਆ ਵਿਚ ਕੋਈ ਸਾਧੂ ਠਹਿਰੇ ਹਨ ਤਾਂ ਉਹ ਦਰਸ਼ਨ ਕਰਨ ਆਇਆ। ਅੱਗੇ ਕੀਰਤਨ ਹੋ ਰਿਹਾ ਸੀ, ਉਹ ਭੀ ਬੈਠ ਗਿਆ ਤੇ ਕੀਰਤਨ ਸੁਣਨ ਲਗਾ। ਕੀਰਤਨ ਸੁਣ ਕੇ ਉਸ ਨੂੰ ਬੜਾ ਆਨੰਦ ਆਇਆ। ਉਸ ਨੇ ਮਨ ਵਿਚ ਨਿਸ਼ਚਾ ਧਾਰ ਲਿਆ ਕਿ ਮੈਂ ਹਰ ਰੋਜ਼ ਕੀਰਤਨ ਸੁਣਨ ਆਇਆ ਕਰਾਂ।

ਉਸ ਖੱਤਰੀ ਦਾ ਇਕ ਗੁਆਂਢੀ ਹਟਵਾਣੀਆਂ ਭੀ ਸੀ। ਉਸ ਨੇ ਪੁੱਛਿਆ "ਤੂੰ ਹਰ ਰੋਜ਼ ਕਿਥੇ ਜਾਂਦਾ ਹੈਂ?"

ਉਸ ਖੱਤਰੀ ਨੇ ਦੱਸਿਆ, "ਬਾਹਰ ਕੁੱਟੀਆ ਵਿਚ ਇਕ ਮਹਾਂਪੁਰਖ ਠਹਿਰੇ ਹੋਏ ਹਨ, ਰੋਜ਼ ਉਨ੍ਹਾਂ ਦੀ ਸੰਗਤ ਕਰਨ ਅਤੇ ਕੀਰਤਨ ਸੁਣਨ ਜਾਂਦਾ ਹਾਂ।"

ਉਸ ਗੁਆਂਢੀ ਹਟਵਾਣੀਏਂ ਨੇ ਆਖਿਆ, "ਮੈਂ ਭੀ ਤੇਰੇ ਨਾਲ ਚਲਿਆ ਕਰਾਂਗਾ।"

ਇਕ ਦਿਨ ਦੋਵੇਂ ਇਕੱਠੇ ਚਲੇ। ਕਸਬੇ ਤੋਂ ਬਾਹਰ ਆਕੇ ਇਕ ਰਾਹ ਐਸੀ ਵਸੰਤੀ ਨੂੰ ਜਾਂਦਾ ਸੀ ਜਿਥੇ ਭੈੜੇ ਲੋਕ ਵਸਦੇ ਸਨ। ਹਟਵਾਣੀਏਂ ਦਾ ਮਨ ਫਿਰਿਆ ਅਤੇ ਉਹ ਇਸ ਵਸਤੀ ਵੱਲ ਨੂੰ ਚਲਿਆ ਗਿਆ ਪਰ ਖੱਤਰੀ ਗੁਰੂ ਜੀ ਵਲ ਟੁਰ ਗਿਆ। ਇਿਉਂ ਖੱਤਰੀ ਤਾਂ ਗੁਰੂ ਜੀ ਦੀ ਸੰਗਤ ਕਰਿਆ ਕਰੇ ਅਤੇ ਉਹ ਹਟਵਾਣੀਆਂ ਭੈੜੇ ਲੋਕਾਂ ਨਾਲ ਰਲਿਆ ਮਿਲਿਆ ਕਰੇ।

ਇਕ ਦਿਨ ਹਟਵਾਣੀਏਂ ਆਖਿਆ, "ਭਈ ਜਿਹੜਾ ਪਹਿਲਾਂ ਆ ਜਾਵੇ ਉਹ ਇਸ ਦੁਰਾਹੇ ਉਤੇ ਬੈਠੇ, ਇਥੋਂ ਇਕੱਠੇ ਸ਼ਹਿਰ ਵਲ ਪਰਤਾਂਗੇ।" ਇਹ ਫੈਸਲਾ ਕਰਕੇ ਹਟਵਾਣੀਆਂ ਭੈੜੇ ਲੋਕਾਂ ਵਲ ਅਤੇ ਖੱਤਰੀ ਗੁਰੂ ਜੀ ਵਲ ਟੁਰ ਗਿਆ।

ਉਸ ਦਿਨ ਹਟਵਾਣੀਆਂ ਪਹਿਲਾਂ ਮੁੜ ਆਇਆ ਅਤੇ ਦੁਰਾਹੇ ਉਤੇ ਆ ਬੈਠਾ। ਬੈਠਿਆਂ ਬੈਠਿਆਂ ਉਸ ਡੱਕਾ ਲੈ ਕੇ ਧਰਤੀ ਖੁਰਚਣੀ ਆਰੰਭ ਕਰ ਦਿੱਤੀ। ਕੀ ਦੇਖੇ, ਇੱਕ ਮੋਹਰ ਮਿੱਟੀ ਹੇਠੋਂ ਨਿਕਲੀ। ਉਸ ਹੋਰ ਥਾਂ ਪੁੱਟੀ ਤਾਂ ਇੱਕ ਮਟਕਾ ਲੱਭਾ, ਮਟਕਾ ਕੋਲਿਆਂ ਦਾ ਭਰਿਆ ਸੀ।

ਇੱਨੇ ਨੂੰ ਖੱਤਰੀ ਭੀ ਲੰਗ ਮਾਰਦਾ ਆ ਪੁੱਜਾ, ਉਸ ਦੇ ਪੈਰ ਵਿੱਚ ਇੱਕ ਸੂਲ ਚੁਭ ਗਈ ਸੀ ਤੇ ਲਹੂ ਨਿਕਲ ਆਇਆ ਸੀ। ਉਹ ਹਟਵਾਣੀਆਂ ਲੰਗੜਾਂਦੇ ਖੱਤਰੀ ਨੂੰ ਵੇਖ ਕੇ ਹੱਸਿਆ ਤੇ ਬੋਲਿਆ, "ਵੇਖ ਮੈਂ ਮਾੜੇ ਕੰਮ ਕਰਦਾ ਹਾਂ ਮੈਨੂੰ ਮੋਹਰ ਲੱਭੀ ਹੈ, ਤੂੰ ਸਤਿ-ਸੰਗ ਕਰਦਾ ਏਂ ਤੇਰੇ ਕੰਡਾ ਚੁਭਿਆ ਹੈ। ਚਲ ਤੇਰੇ ਗੁਰੂ ਕੋਲੋਂ ਪੁੱਛੀਏ ਕਿ ਮੰਦੇ ਕੰਮੀਂ ਮੋਹਰਾਂ ਕਿਉਂ ਲੱਭੀਆਂ ਤੇ ਚੰਗੇ ਕੰਮੀਂ ਸੂਲਾਂ ਕਿਉਂ ਚੁਭੀਆਂ ?"

ਦੋਵੇਂ ਗੱਲਾਂ ਕਰਦੇ ਗੁਰੂ ਜੀ ਪਾਸ ਪੁੱਜੇ ਅਤੇ ਸਾਰੀ ਵਾਰਤਾ ਸੁਣਾਈ। ਗੁਰੂ ਜੀ ਸੁਣ ਕੇ ਬੋਲੇ, "ਭਈ ਹੱਟੀ ਵਾਲਿਆ ਤੈਂ ਇੱਕ ਮੋਹਰ ਦਾਨ ਕੀਤੀ ਸੀ, ਉਸ ਦਾ ਫਲ ਵਧ ਕੇ ਮੋਹਰਾਂ ਦਾ ਮਟਕਾ ਬਣ ਗਿਆ। ਪਰ ਜਿਉਂ ਜਿਉਂ ਤੂੰ ਮਾੜੇ ਕੰਮ ਕਰਨ ਲੱਗਾ ਇਹ ਮੋਹਰਾਂ ਕੋਲੇ ਤੇ ਰਾਖ ਬਣਨ ਲੱਗੀਆਂ, ਕੇਵਲ ਇੱਕ ਮੋਹਰ ਜੋ ਤੈਂ ਦਾਨ ਦਿੱਤੀ ਸੀ, ਉਹ ਬਚੀ ਤੇ ਤੈਨੂੰ ਮਿਲ ਗਈ।" ਇਸ ਖੱਤਰੀ ਦੇ ਪਿੱਛਲੇ ਕਰਮ ਐਸੇ ਮੰਦੇ ਸਨ ਕਿ ਇਸ ਨੇ ਸੂਲੀ ਚੜ੍ਹਨਾ ਸੀ ਪਰ ਇਸ ਨੇ ਸਤਿ-ਸੰਗ ਕੀਤਾ, ਪ੍ਰਭੂ ਨੂੰ ਯਾਦ ਕੀਤਾ, ਉਸਦਾ ਨਾਉਂ ਸੁਣਿਆ, ਇਸ ਕਰਕੇ ਸੂਲੀ ਦਾ ਦੰਡ ਘਟਦਾ ਘਟਦਾ ਇਕ ਸੂਲ ਰਹਿ ਗਿਆ।"

ਇਹ ਸੁਣ, ਲੱਗਾ ਹਟਵਾਣੀਆਂ ਸਿਰ ਪਿੱਟਣ ਕਿ ਉਸਨੇ ਮੋਹਰਾਂ ਦਾ ਮਟਕਾ ਕਿਉਂ ਮਾੜੇ ਕੰਮ ਕਰਕੇ ਗੁਆ ਲਿਆ।

ਗੁਰੂ ਜੀ ਨੇ ਧੀਰਜ ਦਿੱਤਾ ਤੇ ਆਖਿਆ, "ਪਿਛਲੇ ਕੰਮਾਂ ਤੇ ਇਉਂ ਰੋਣ ਪਿੱਟਣ ਦੀ ਥਾਂ ਅੱਗੇ ਲਈ ਮਨ ਨੂੰ ਦ੍ਰਿੜਤਾ ਨਾਲ ਚੰਗੇ ਕੰਮਾਂ ਵੱਲ ਲਾਓ। ਇਸ ਰੋਣ-ਪਿਟਣ ਨਾਲ ਤਾਂ ਸਮਾਂ ਅੰਞਾਈ ਗੁਆਉਗੇ, ਪਰ ਨੇਕ ਕਰਮ ਕਰਨ ਨਾਲ ਅੱਗਾ ਸੰਵਰੇਗਾ ਤੇ ਭਲਾ ਹੋਵੇਗਾ।"



# ਠੱਗਾਂ ਦਾ ਸੁਧਾਰ

ਇਕ ਦਿਨ ਗੁਰੂ ਜੀ ਤੇ ਮਰਦਾਨਾ ਇੱਕ ਉਜਾੜ ਬੀਆਬਾਨ ਵਿੱਚ ਟੁਰੇ ਜਾਂਦੇ ਸਨ ਕਿ ਅਗੋਂ ਆਉਂਦੇ ਹੋਏ ਕੁਝ ਠੱਗ ਮਿਲੇ। ਗੁਰੂ ਜੀ ਦੇ ਮੂੰਹ ਉਤੇ ਲਾਲੀ ਵੇਖ ਕੇ ਉਨ੍ਹਾਂ ਨੇ ਸਮਝਿਆ, ਕੋਈ ਧਨੀ ਆਦਮੀ ਹੈ। ਸੋ ਇਕੱਠੇ ਹੋ ਕੇ ਆਣ ਘੇਰਾ ਪਾਇਆ। ਗੁਰੂ ਜੀ ਨੇ ਪੁਛਿਆ, "ਭਰਾਵੋ, ਤੁਸੀਂ ਕੌਣ ਹੋ ਅਤੇ ਕੀ ਚਾਹੁੰਦੇ ਹੋ ?"

ਠੱਗਾਂ ਨੇ ਸੋਚਿਆ, ਹੁਣ ਇਥੇ ਇਨ੍ਹਾਂ ਨੂੰ ਛੁਡਾਣ ਵਾਲਾ ਤਾਂ ਕੋਈ ਹੈ ਨਹੀਂ, ਸੋ ਨਿਧੜਕ ਹੋਕੇ ਕਹਿਣ ਲਗੇ, "ਅਸੀਂ ਠੱਗ ਹਾਂ, ਤੁਹਾਨੂੰ ਲੁਟਣ ਅਤੇ ਮਾਰਨ ਲਈ ਇਹ ਘੇਰਾ ਘੱਤਿਆ ਹੈ।"

ਗੁਰੂ ਜੀ ਨੇ ਆਖਿਆ, "ਭਾਈ ਮਾਰ ਤਾਂ ਤੁਸੀ ਦੇਣਾ ਹੀ ਹੈ। ਇਉਂ ਕਰੋ ਉਹ ਜੋ ਸਾਹਮਣੇ ਅੱਗ ਬਲਦੀ ਹੈ ਅਤੇ ਧੂਆਂ ਦਿਸਦਾ ਹੈ ਉਥੋਂ ਇੱਕ ਬਲਦੀ ਲਕੜੀ ਲੈ ਆਓ, ਉਸ ਨਾਲ ਚਿਖਾ ਬਾਲ ਕੇ ਸਾਨੂੰ ਫੂਕ ਦਿਓ।"

ਠੱਗਾਂ ਨੇ ਆਪਣੇ ਕੁਝ ਆਦਮੀ ਉਥੇ ਛੱਡੇ ਅਤੇ ਬਾਕੀ ਉਸ ਧੂਏਂ ਵੱਲ ਤੁਰ ਪਏ। ਜਦ ਨੇੜੇ ਪਹੁੰਚੇ ਤਾਂ ਪਤਾ ਲੱਗਾ ਕਿ ਕੋਈ ਬੰਦਾ ਮਰ ਗਿਆ ਹੈ, ਇਹ ਉਸਦੀ ਚਿਖਾ ਜਲ ਰਹੀ ਹੈ। ਹੋਰ ਨੇੜੇ ਹੋਏ ਤਾਂ ਕੁਝ ਲੋਕਾਂ ਨੂੰ ਆਪਸ ਵਿਚ ਝਗੜਦਿਆਂ ਵੇਖਿਆ। ਕੁਝ ਤਾਂ ਇਕ ਆਦਮੀ ਨੂੰ ਆਪਣੇ ਵੱਲ ਖਿੱਚ ਰਹੇ ਹਨ ਤੇ ਦੂਜੇ ਆਪਣੀ ਵੱਲ। ਠੱਗਾਂ ਪੁਛਿਆ, "ਭਈ ਇਹ ਕੀ ਗੱਲ ਹੈ ?"

ਜੋ ਭਲੇ ਦਿਸਦੇ ਸਨ, ਉਨ੍ਹਾਂ ਉਤਰ ਦਿੱਤਾ, "ਇਹ ਆਦਮੀ ਸਾਰੀ ਉਮਰ ਠੱਗੀ ਕਰਦਾ ਰਿਹਾ, ਅੱਜ ਮਰਿਆ ਤਾਂ ਘਰ ਦਿਆਂ ਚਿਖਾ ਵਿੱਚ ਪਾ ਕੇ ਸਾੜ ਦਿੱਤਾ। ਇਸਨੇ ਨਰਕ ਪੈਣਾ ਸੀ, ਇਹ ਜਮ ਇਸਨੂੰ ਲੈਣ ਵਾਸਤੇ ਆਏ ਸਨ। ਪਰ ਇਸ ਦੀ ਚਿਖਾ ਉਤੇ ਉਸ ਮਹਾਂਪੁਰਖ ਦੀ ਨਜ਼ਰ ਪੈ ਗਈ, ਜਿਸਨੇ ਤੁਹਾਨੂੰ ਏਧਰ ਭੇਜਿਆ ਹੈ। ਉਨ੍ਹਾਂ ਦੀ ਨਜ਼ਰ ਪੈ ਜਾਣ ਕਰਕੇ ਇਸ ਦੇ ਪਾਪਾਂ ਦਾ ਨਿਬੇੜਾ ਹੋ ਗਿਆ, ਹੁਣ ਅਸੀਂ ਇਸ ਨੂੰ ਸੁਰਗ ਲੈ ਜਾਣ ਲਈ ਆਏ ਹਾਂ। ਇਨ੍ਹਾਂ ਜਮਾਂ ਨੂੰ ਇਸ ਠੱਗ ਦੇ ਨਰਕਾਂ ਤੋਂ ਛੁਟਕਾਰਾ ਪਾ ਲੈਣ ਅਤੇ ਮੁਕਤ ਹੋ ਜਾਣ ਦਾ ਪਤਾ ਨਹੀਂ। ਇਸ ਲਈ ਝਗੜਾ ਕਰ ਰਹੇ ਹਨ।"

ਠੱਗ ਹੈਰਾਨ ਹੋਏ ਤੇ ਪਛਤਾਉਣ ਲੱਗੇ, "ਜਿਸ ਮਹਾਂਪੁਰਖ ਦੀ ਇੱਕ ਨਜ਼ਰ ਪੈ ਜਾਣ ਨਾਲ ਇਸ ਪਾਪੀ ਦੇ ਪਾਪ ਕੱਟੇ ਗਏ, ਅਸੀਂ ਉਸਨੂੰ ਮਾਰ ਕੇ ਕਿਵੇਂ ਬਚਾਂਗੇ।" ਉਹ ਵਾਪਸ ਗੁਰੂ ਜੀ ਦੇ ਪਾਸ ਆ ਕੇ ਪੈਰੀਂ ਪਏ।

ਗੁਰੂ ਜੀ ਨੇ ਉਪਦੇਸ਼ ਦਿੱਤਾ, "ਭਾਈ ਧੋਖਾ ਤੇ ਠੱਗੀ ਕਰਕੇ ਖਾਣਾ ਤਾਂ ਮਹਾਂ ਪਾਪ ਹੈ। ਤੁਸੀਂ ਇਹ ਨੀਚ ਕਰਮ ਕਰਕੇ ਨੀਚ ਬਣਨਾ ਚਾਹੁੰਦੇ ਹੋ ਤਾਂ ਤੁਹਾਡੀ ਮਰਜ਼ੀ। ਆਪਣਾ ਜਨਮ ਸਫ਼ਲ ਕਰਨਾ ਹੈ ਤਾਂ ਨੇਕ ਕੰਮ ਕਰੋ। ਚੰਗੀ ਕਿਰਤ ਕਰੋ। ਇੱਕ ਪਰਮੇਸ਼ਰ ਨੂੰ ਜਿਸ ਨੇ ਸਭ ਨੂੰ ਸਿਰਜਿਆ ਹੈ ਆਪਣੇ ਹਿਰਦੇ ਵਿੱਚ ਵਸਾਓ। ਇਹ ਮੰਦੇ ਕੰਮ ਕਰਕੇ ਕਿਉਂ ਦੁਨੀਆਂ ਵਿਚ ਖੁਆਰ ਹੁੰਦੇ ਹੋ?'

ਠੱਗਾਂ ਨੇ ਗੁਰੂ ਜੀ ਦੇ ਚਰਨਾਂ ਉਪੱਰ ਮੱਥਾ ਟੇਕਿਆ ਅਤੇ ਅੱਗੇ ਤੋਂ ਲੁੱਟ ਮਾਰ ਬੰਦ ਕਰਨ ਅਤੇ ਖੇਤੀ ਕਰਕੇ ਗੁਜ਼ਰ ਕਰਨ ਦਾ ਵਚਨ ਦਿੱਤਾ।

ਇੰਜ ਗੁਰੂ ਜੀ ਨੇ ਇਨ੍ਹਾਂ ਭੈੜੇ ਬੰਦਿਆਂ ਨੂੰ ਸੁਧਾਰਿਆ।

# ਕਾਮਰੂਪ ਦੀਆਂ ਸੁੰਦਰੀਆਂ ਨੂੰ ਉਪਦੇਸ਼

ਗੁਰੂ ਜੀ ਮਰਦਾਨੇ ਨੂੰ ਨਾਲ ਲੈ ਕੇ ਅਸਮ ਦੇਸ਼ ਵੱਲ ਟੁਰੇ । ਰੋਜ਼ ਕੁਝ ਕੋਹ ਪੈਂਡਾ ਕਰਨ, ਰਾਤ ਪਵੇ ਤਾਂ ਕਿਸੇ ਥਾਂ ਟਿਕ ਜਾਣ । ਕੀਰਤਨ ਕਰਨ ਤੇ ਪ੍ਰਭੂ ਦਾ ਸਿਮਰਨ ਕਰਨ । ਉਸ ਇਲਾਕੇ ਦੇ ਲੋਕੀ ਬੜੇ ਭੈੜੇ ਕੰਮ ਕਰਦੇ ਸਨ ਅਤੇ ਚੰਗੇ ਕੰਮਾਂ ਵੱਲ ਉਨ੍ਹਾਂ ਦੀ ਕੋਈ ਰੁਚੀ ਨਹੀਂ ਸੀ । ਇਸ ਦੇਸ਼ ਵਿਚ ਤੀਵੀਆਂ ਦਾ ਰਾਜ ਸੀ। ਉਂਜ ਲੋਕ ਬੜੇ ਸੁੰਦਰ ਸਨ ਪਰ ਚਾਲ-ਚਲਣ ਸਭ ਦੇ ਭੈੜੇ ਸਨ । ਇਸ ਦੇਸ਼ ਨੂੰ ਲੋਕ ਕਾਮਰੂਪ ਕਹਿੰਦੇ ਸਨ ।

ਗੁਰੂ ਜੀ ਜਾਂਦੇ ਜਾਂਦੇ ਗੋਹਾਟੀ ਨਾਉਂ ਦੇ ਇਕ ਸ਼ਹਿਰ ਪਹੁੰਚੇ ਜੋ ਦਰਿਆ ਦੇ ਕਿਨਾਰੇ ਵਸਿਆ ਸੀ।

ਮਰਦਾਨੇ ਨੇ ਆਖਿਆ, "ਪਾਤਿਸਾਹੁ, ਭੁੱਖ ਲੱਗੀ ਹੈ, ਆਖੋ ਤਾਂ ਸ਼ਹਿਰ ਵਿਚ ਜਾਵਾਂ ।" ਗੁਰੂ ਜੀ ਕਿਹਾ, "ਮਰਦਾਨਿਆ ਇਹ ਬਹੁਤ ਭੈੜੇ ਲੋਕਾਂ ਦੀ ਨਗਰੀ ਹੈ, ਬੱਚ ਕੇ ਜਾਈਂ ।"

ਮਰਦਾਨਾ ਇੱਕ ਘਰ ਦੇ ਬੂਹੇ ਅੱਗੇ ਖੜਾ ਹੋਇਆ। ਇਕ ਤੀਵੀਂ ਨੇ ਜੋ ਜਾਦੂਗਰਨੀ ਸੀ, ਉਸਨੂੰ ਅੰਦਰ ਬੁਲਾ ਲਿਆ ਅਤੇ ਗਲ ਵਿਚ ਧਾਗਾ ਬੰਨ੍ਹਕੇ ਮੇਢੇ ਵਾਂਗ ਕਿੱਲੇ ਉੱਤੇ ਬੰਨ੍ਹ ਦਿੱਤਾ। ਉਹ ਤੀਵੀਂ ਆਪ ਘੜਾ ਚੁੱਕ ਪਾਣੀ ਲੈਣ ਚਲੀ ਗਈ।

ਗੁਰੂ ਜੀ ਭੀ ਮਰਦਾਨੇ ਦੀ ਉਡੀਕ ਕਰਦੇ ਅੰਤ ਨੂੰ ਭਾਲ ਵਿੱਚ ਚੱਲੇ ਅਤੇ ਉਸੇ ਘਰ ਪਹੁੰਚੇ ਜਿੱਥੇ ਮਰਦਾਨਾ ਮੇਢਾ ਬਣਿਆ ਕਿੱਲੇ ਨਾਲ ਬੱਝਾ ਸੀ । ਗੁਰੂ ਜੀ ਨੂੰ ਦੇਖ ਕੇ ਲੱਗਾ ਮਿਆਂਕਣ। ਗੁਰੂ ਜੀ ਨੇ ਆਖਿਆ, "ਮਰਦਾਨਿਆ, ਪਰਮੇਸ਼ਰ ਨੂੰ ਯਾਦ ਕਰ । " ਮਰਦਾਨੇ ਦੇ ਗਲੋਂ ਧਾਗਾ ਟੁੱਟਾ ਅਤੇ ਉਹ ਕੈਦ ਵਿਚੋਂ ਛੁੱਟ ਮੁੜ ਰੱਬ ਰੱਬ ਕਰਦਾ ਗੁਰੂ ਜੀ ਪਾਸ ਆ ਬੈਠਾ।

ਇੰਨੇ ਨੂੰ ਉਹ ਤੀਵੀਂ ਭੀ ਪਾਣੀ ਦਾ ਘੜਾ ਲੈਕੇ ਆ ਗਈ, ਘੜਾ ਉਸ ਦੇ ਸ਼ਿਰੋਂ ਨਾ ਉਤਰੇ । ਬਹੁਤੁ ਜੰਤ੍ਰ ਮੰਤ੍ਰ ਕੀਤੇ ਪਰ ਨਿਸਫਲ ।

ਉਸ ਸ਼ਹਿਰ ਦੀ ਰਾਣੀ ਨੂੰ ਭੀ ਖਬਰ ਹੋਈ, ਉਹ ਭੀ ਆਪਣੀਆਂ ਦਾਸੀਆਂ ਤੇ ਹੋਰ ਜਾਦੂ ਗਰਨੀਆਂ ਸਮੇਤ ਆਈ। ਕੋਈ ਦਰਖਤ ਉਪਰ ਚੜ੍ਹ ਕੇ ਆਈ, ਕੋਈ ਮਿਰਗਛਾਲਾ ਉਤੇ ਚੜ੍ਹ ਕੇ

ਆਈ, ਕੋਈ ਕੰਧ ਉਤੇ ਸਵਾਰ, ਕੋਈ ਕਾਗਦਾਂ ਉਪਰ ਚੜ੍ਹੀ । ਸਭ ਨੇ ਜੰਤ੍ਰ-ਮੰਤ੍ਰ ਕੀਤੇ ਪਰ ਗੁਰੂ ਜੀ ਉਪਰ ਕੋਈ ਅਸਰ ਨਾ ਹੋਇਆ।

ਰੂਪ ਵਿੱਚ ਉਹ ਇਸਤ੍ਰੀਆਂ ਇੱਕ ਤੋਂ ਇੱਕ ਸੁੰਦਰ ਅਤੇ ਸੁਣੱਖੀਆਂ ਸਨ । ਹੁਣ ਉਹ ਲਗੀਆਂ ਢੋਲਕੀਆਂ ਦੇ ਤਾਲ ਉਤੇ ਗਾਉਣ ਨੱਚਣ ਅਤੇ ਗੁਰੂ ਜੀ ਦਾ ਮਨ ਮੋਹਣ ਤੇ ਭਰਮਾਉਣ ਦਾ ਯਤਨ ਕਰਨ, ਪਰ ਉਨ੍ਹਾਂ ਦੇ ਸਾਰੇ ਯਤਨ ਨਿਸਫਲ ਹੋਏ ।

ਫਿਰ ਉਹ ਹੋਰ ਹਾਰ-ਸਿੰਗਾਰ ਕਰਕੇ ਨੈਣਾਂ ਵਿੱਚ ਸੁਰਮੇ ਦੀਆਂ ਸਲਾਈਆਂ ਪਾ ਕੇ, ਸੁੰਦਰ ਗਹਿਣੇ ਪਹਿਨ, ਹੀਰੇ, ਜਵਾਹਰ, ਮੋਤੀ, ਸੋਨਾ, ਚਾਂਦੀ ਆਦਿ ਲੈ ਕੇ ਅਤੇ ਬੜੀਆਂ ਮਾਣ-ਮੱਤੀਆਂ ਬਣਕੇ ਗੁਰੂ ਜੀ ਨੂੰ ਭਰਮਾਣ ਆਈਆਂ, ਪਰ ਹਾਰ ਗਈਆਂ। ਗੁਰੂ ਜੀ ਨੇ ਅੱਖ ਚੁੱਕ ਕੇ ਭੀ ਉਨ੍ਹਾਂ ਵੱਲ ਨਾ ਤੱਕਿਆ।

ਅੰਤ ਨੂੰ ਹੱਥ ਜੋੜ, ਗਲ ਵਿਚ ਪੱਲੇ ਪਾ, ਪੈਰੀ ਆ ਪਈਆਂ। ਗੁਰੂ ਜੀ ਨੇ ਸਿਖਿਆ ਦਿੱਤੀ, "ਹੇ ਸੁੰਦਰੀਓ, ਭੈੜੇ ਚਾਲੇ ਛੱਡੋ। ਬਾਹਰੋਂ ਹਾਰ-ਸਿੰਗਾਰ ਲਾਉਣ ਦਾ ਕੀ ਲਾਭ ਜੇ ਮਨ ਵਿਚ ਪਾਪ ਭਰੇ ਹਨ ? ਅਭਿਮਾਨ ਅਤੇ ਹੰਕਾਰ ਛੱਡ ਕੇ ਮਨ ਵਿਚ ਪ੍ਰਭੂ ਦਾ ਪ੍ਰੇਮ ਵਸਾਓ । ਇਕ ਪਰਮਾਤਮਾ ਨੂੰ ਪਤੀ ਮੰਨੋ, ਉਸਦੀ ਰਜ਼ਾ ਵਿਚ ਚੱਲੋ, ਇਹ ਟੂਣੇ ਮੰਤ੍ਰ ਛੱਡੋ । ਸਭ ਤੋਂ ਸੁੰਦਰ ਅਤੇ ਸੁਹਾਗਣ ਇਸਤ੍ਰੀ ਉਹੀ ਹੈ ਜੋ ਪ੍ਰਭੂ ਪਤੀ ਨੂੰ ਭਾਵੇ। ਸੋ ਉਸ ਸ਼ਹੁ ਨੂੰ ਚੰਗੇ ਚਾਲ-ਚਲਣ ਨਾਲ ਰੀਝਾਓ ਅਤੇ ਸੁਖੀ ਵਸੋ ਕਿਉਂਕਿ ਇਹੋ ਹੀ ਭਲੀ ਅਤੇ ਸਫਲ ਜੀਵਨ-ਜਾਚ ਹੈ ।"

# ਕਲਿਜੁਗ ਦਾ ਸੁਧਾਰ

ਗੁਰੂ ਜੀ ਤੇ ਮਰਦਾਨਾ ਟੁਰਦੇ ਟੁਰਦੇ ਇੱਕ ਉਜਾੜ, ਬੀਆਬਾਨ ਵਿੱਚ ਪਹੁੰਚੇ। ਕਦੇ ਉੱਚੇ ਪਹਾੜ ਆ ਜਾਣ ਕਦੇ ਨਦੀਆਂ ਨਾਲੇ, ਕਦੇ ਵਣ ਅਤੇ ਜੰਗਲ। ਟੁਰਦਿਆਂ ਟੁਰਦਿਆਂ ਜਦ ਇੱਕ ਸੰਘਣੇ ਜੰਗਲ ਵਿਚ ਪਹੁੰਚੇ ਤਾਂ ਹਨੇਰੀ ਲੱਗੀ ਝੁੱਲਣ। ਵੱਡੇ ਬਿਰਛ ਜੜੋਂ ਪੁੱਟੇ ਗਏ। ਮਰਦਾਨਾ ਡਰ ਦਾ ਮਾਰਿਆ ਮੂੰਹ ਸਿਰ ਲਪੇਟ ਕੇ ਲੰਮਾ ਪੈ ਗਿਆ ਅਤੇ ਬੋਲਿਆ, "ਸੱਚੇ ਪਾਤਿਸ਼ਾਹੁ, ਕਿੱਥੇ ਲੈ ਆਏ ? ਇੱਥੇ ਨਾ ਖੱਫਣ ਹੈ ਨਾ ਕਿਸੇ ਨੇ ਕਬਰ ਵਿੱਚ ਦਬਾਣਾ ਹੈ। ਅੱਜ ਨਹੀਂ ਬਚਦੇ ਦੀਂਹਦੇ।"

ਗੁਰੂ ਜੀ ਨੇ ਮਰਦਾਨੇ ਨੂੰ ਆਖਿਆ, "ਹੌਸਲਾ ਕਰ, ਰੱਬ ਨੂੰ ਯਾਦ ਕਰ। ਇਹ ਕਲਿਜੁਗ ਹੈ, ਵੇਖਣਾ ਹੈ ਤਾਂ ਉਠ ਕੇ ਵੇਖ ਲੈ।"

ਮਰਦਾਨਾ ਬੋਲਿਆ, "ਨਾ ਪਾਤਿਸਾਹੁ, ਮੈਨੂੰ ਇਸ ਦੇ ਲੱਛਣ ਹੀ ਦੱਸ ਛੋਡੋ।"

ਗੁਰੂ ਜੀ ਨੇ ਆਖਿਆ, "ਮਰਦਾਨਿਆਂ ਕਲਿਜੁਗ ਦੀ ਇੱਕ ਅਸਚਰਜ ਗੱਲ ਇਹ ਹੈ ਕਿ ਇਥੇ ਖੋਟੇ ਨੂੰ ਖਰਾ ਆਖਦੇ ਹਨ, ਖਰਾ ਕੌਣ ਹੈ, ਇਸਦਾ ਇਨ੍ਹਾਂ ਨੂੰ ਪਤਾ ਨਹੀਂ। ਜੋ ਮੂਰਖ ਹੈ, ਉਸ ਨੂੰ ਸਿਆਣਾ ਆਖਦੇ ਹਨ। ਕੋਈ ਨਿਆਂ ਨਹੀਂ ਕਰਦਾ ਅਤੇ ਕੋਈ ਸੱਚ ਨਹੀਂ ਬੋਲਦਾ। ਏਥੇ ਅੱਗ ਦਾ ਰਥ ਚਲਦਾ ਹੈ ਜਿਸਦਾ ਰਥਵਾਨ ਪਾਪ ਹੈ। ਮਰਦਾਨਿਆਂ ਏਥੇ ਸਭ ਗੱਲਾਂ ਹੀ ਉਲਟ ਹਨ। ਜਿਹੜਾ ਰੱਬ ਨਾਲ ਜੁੜਿਆਂ ਹੈ ਅਤੇ ਉਸਦੀ ਪੂਜਾ ਕਰਦਾ ਹੈ, ਉਸ ਦੀ ਨਿੰਦਾ ਕਰਦੇ ਹਨ। ਬੱਸ ਇਹੋ ਕੁਝ ਕਲਿਜੁਗ ਵਿੱਚ ਦਿਖਾਈ ਦੇਂਦਾ ਹੈ।"

ਹੋਰ ਕਲਿਜੁਗ ਦਾ ਲੱਛਣ ਇਹ ਹੈ ਕਿ ਜੋ ਧੱਕਾ ਕਰਦਾ ਹੈ ਉਹੀ ਵੱਡਾ ਬਣ ਜਾਂਦਾ ਹੈ, ਕੋਈ ਸੱਚੇ ਤੇ ਸੁੱਚੇ ਕਰਮ ਕਰੇ ਉਹ ਖਰਾਬ ਹੁੰਦਾ ਹੈ। ਇਥੇ ਕਲਹ-ਕਲੇਸ਼ ਪ੍ਰਧਾਨ ਹੈ। ਜਿੱਥੇ ਮਨ ਦੀ ਪਵਿੱਤਰਤਾ ਨਹੀਂ, ਉਥੇ ਸੁੱਚ ਕਿਵੇਂ ਹੋ ਸਕਦੀ ਹੈ ?"

ਮਰਦਾਨਾ ਬੋਲਿਆ, "ਜੀ ਇਹ ਕੁਲੱਛਣਾ ਅਤੇ ਭੈੜਾ ਕਲਿਜੁਗ ਦੇਖ ਕੇ ਅਸਾਂ ਕੀ ਕਰਨਾ ਹੈ ?"

ਗੁਰੂ ਜੀ ਨੇ ਆਖਿਆ, "ਮਰਦਾਨਿਆਂ ਕਲਿਜੁਗ ਦੇ ਵਿੱਚ ਤਾਂ ਤੂੰ ਵਸਦਾ ਹੈਂ, ਇਸ ਤੋਂ ਬੱਚ।"

ਇੰਨੇ ਨੂੰ ਕਲਿਜੁਗ ਅਗਨੀ ਦਾ ਰੂਪ ਧਾਰ ਕੇ ਆਇਆ। ਸਭ ਪਾਸੇ ਅੱਗ ਅਤੇ ਧੂਆਂ ਹੀ ਦਿੱਸੇ। ਪਰ ਜਿਥੇ ਗੁਰੂ ਜੀ ਅਤੇ ਮਰਦਾਨਾ ਬੈਠੇ ਸਨ ਉਥੇ ਉਸਦੀ ਧੁਆਂਖੀ ਲਾਟ ਨਾ ਪੁੱਜੇ। ਹੋਰ ਸਭ ਕੁਝ ਭਸਮ ਹੁੰਦਾ ਜਾਵੇ।

ਮਰਦਾਨਾ ਡਰਦਾ ਹੋਇਆ ਹੋਰ ਮੂੰਹ-ਸਿਰ ਲਪੇਟਣ ਲੱਗਾ, ਆਖੇ "ਜੀ ਅੱਜ ਨਹੀਂ ਬਚਦੇ। ਖਵਰੇ ਕਿਹੜੀ ਬਲਾ ਦੇ ਕਾਬੂ ਆ ਗਏ?"

ਫੇਰ ਕਲਿਜੁਗ ਨੇ ਪਾਣੀ ਦਾ ਰੂਪ ਧਾਰਿਆ। ਘਟਾ ਬੰਨ੍ਹ ਕੇ ਆਇਆ, ਲੱਗਾ ਪਾਣੀ ਵਰ੍ਹਨ। ਪਰ ਜਿੱਥੇ ਗੁਰੂ ਜੀ ਬੈਠੇ ਸਨ ਉਥੇ ਪਾਣੀ ਦੀ ਛਿੱਟ ਭੀ ਨਹੀਂ ਪੈਂਦੀ ਸੀ।

ਇਸ ਤੋਂ ਪਿੱਛੋਂ ਕਲਿਜੁਗ ਦੈਂਤ ਦਾ ਰੂਪ ਧਾਰ ਕੇ ਆਇਆ, ਪਰ ਗੁਰੂ ਜੀ ਉਪਰ ਕੋਈ ਭੈ ਦਾ ਅਸਰ ਨਾ ਹੋਇਆ।

ਗੁਰੂ ਜੀ ਪੁੱਛਣ ਲੱਗੇ, "ਕਿਵੇਂ ਆਇਆ ਏਂ ਭਾਈ?"

ਕਲਿਜੁਗ ਬੋਲਿਆ, "ਮੈਂ ਕਲਿਜੁਗ ਹਾਂ। ਤੁਸੀਂ ਜਿੰਨਾਂ ਧਨ ਦੌਲਤ ਅਤੇ ਹੋਰ ਸੁਆਦ ਜਿੰਨੇ ਚਾਹੋ ਮੇਰੇ ਪਾਸੋਂ ਲੈ ਲਵੋ ਪਰ ਇਹ ਭਲਿਆਈ ਦਾ ਉਪਦੇਸ਼ ਕਰਨਾ ਅਤੇ ਪ੍ਰਭੂ ਦੀ ਸਿਫਤ ਕਰਨੀ ਛੱਡ ਦਿਓ।"

ਗੁਰੂ ਜੀ ਨੇ ਆਖਿਆ, "ਭਾਈ, ਸਾਨੂੰ ਕੁਝ ਨਹੀਂ ਚਾਹੀਦਾ। 'ਨਾ ਸਾਨੂੰ ਧਨ ਦੌਲਤ ਚਾਹੀਦੀ ਹੈ ਅਤੇ ਨਾ ਕੋਈ ਸੁਆਦ। ਇਹ ਵਸਤਾਂ ਸਾਡੇ ਮਨੋਂ ਪ੍ਰਭੂ ਨੂੰ ਨਹੀਂ ਭੁਲਾ ਸਕਦੀਆਂ।"

ਕਲਿਜੁਗ ਗੁਰੂ ਜੀ ਦੇ ਪੈਰੀਂ ਪਿਆ ਅਤੇ ਆਖਣ ਲੱਗਾ, "ਮੈਨੂੰ ਬਖਸ਼ੋ ਅਤੇ ਮੁਕਤੀ ਦਾਨ ਕਰੋ।"

ਗੁਰੂ ਜੀ ਨੇ ਆਖਿਆ, "ਚੰਗੇ ਪਾਸੇ ਲੱਗ ਤਦ ਹੀ ਤੈਨੂੰ ਮੁਕਤੀ ਮਿਲੇਗੀ।"

ਕਲਿਜੁਗ ਨੇ ਮੱਥਾ ਟੇਕਿਆ ਅਤੇ ਆਗਿਆ ਲੈ ਕੇ ਵਿਦਾ ਹੋਇਆ।

# ਵਸਦਾ ਰਵ੍ਹੇ-ਉੱਜੜ ਜਾਵੇ

ਗੁਰੂ ਜੀ ਤੇ ਮਰਦਾਨਾ ਅੱਗੇ ਟੁਰੇ, ਇੱਕ ਨਗਰ ਆਇਆ। ਉਸ ਪਿੰਡ ਦੇ ਲੋਕ ਹੱਸਣ ਖੇਡਣ ਅਤੇ ਖਾਣ ਪੀਣ ਵਿੱਚ ਮਸਤ ਸਨ। ਮੌਤ ਨੂੰ ਬਿਲਕੁਲ ਭੁੱਲੇ ਹੋਏ ਸਨ। ਉਹ ਇਉਂ ਸਮਝਣ ਜਿਵੇਂ ਕਦੇ ਮਰਨਾ ਹੀ ਨਹੀਂ ਹੁੰਦਾ। ਗੁਰੂ ਜੀ ਅਤੇ ਮਰਦਾਨੇ ਨੂੰ ਭੀ ਲੱਗੇ ਉਹ ਮਖੌਲ ਅਤੇ ਮਸ਼ਕਰੀਆਂ ਕਰਨ। ਬੈਠਣ ਨੂੰ ਕੋਈ ਥਾਂ ਹੀ ਨਾ ਦੇਵੇ।

ਗੁਰੂ ਜੀ ਨੇ ਆਖਿਆ, "ਹੇ ਭਲਿਓ ਲੋਕੋ, ਪ੍ਰਭੂ ਨੂੰ ਭੀ ਯਾਦ ਕਰਿਆ ਕਰੋ, ਚੰਗੇ ਕਰਮ ਕਰੋ ਚੰਗਾ ਵਿਹਾਰ ਸਿੱਖੋ।"

ਪਰ ਉਹ ਲੋਕ ਬੜੇ ਨਟ-ਖਟ, ਚੰਗੀ ਗੱਲ ਵੱਲ ਬਿਲਕੁਲ ਧਿਆਨ ਹੀ ਨਾ ਦੇਣ। ਆਖਣ ਲੱਗੇ, "ਜਾਹ ਭਈ ਜਾਹ ਆਪਣੇ ਰਾਹ ਪੈ। ਤੇਰੇ ਵਰਗੇ ਬੜੇ ਸਾਧ ਦੇਖੇ ਹਨ।"

ਉਨ੍ਹਾਂ ਦਾ ਭੈੜਾ ਵਿਉਹਾਰ ਅਤੇ ਕੁਚਾਲੇ ਦੇਖ ਕੇ ਗੁਰੂ ਜੀ ਮਰਦਾਨੇ ਨੂੰ ਨਾਲ ਲੈ ਕੇ ਅੱਗੇ ਟੁਰੇ। ਪਰ ਜਾਂਦੇ ਹੋਏ ਆਖ ਗਏ, "ਚੰਗਾ ਵਸਦੇ ਰਹੋ।"

ਕੁਝ ਕੋਹ ਟੁਰੇ ਸਨ ਕਿ ਹੋਰ ਨਗਰ ਆਇਆ ਇਥੋਂ ਦੇ ਲੋਕਾਂ ਨੇ ਉਨ੍ਹਾਂ ਦੀ ਬੜੀ ਆਉ ਭਗਤ ਕੀਤੀ, ਬੜੇ ਪਿਆਰ ਤੇ ਸਤਿਕਾਰ ਨਾਲ ਉਨ੍ਹਾਂ ਨੂੰ ਬਿਠਾਇਆ, ਸੇਵਾ ਕੀਤੀ। ਇਹ ਲੋਕ ਬੜੇ ਦਾਨੀ, ਚੰਗੇ, ਪ੍ਰੇਮੀ ਅਤੇ ਸੱਚ ਦਾ ਵਿਉਹਾਰ ਕਰਨ ਵਾਲੇ ਸਨ।

ਗੁਰੂ ਜੀ ਤੇ ਮਰਦਾਨਾ ਕੇਵਲ ਇੱਕ ਰਾਤ ਹੀ ਉਥੇ ਠਹਿਰੇ। ਉਥੋਂ ਟੁਰਨ ਲੱਗੇ, ਤਾਂ ਗੁਰੂ ਜੀ ਕਹਿਣ ਲੱਗੇ, "ਉਜੜ ਜਾਓ।"

ਮਰਦਾਨਾ ਬੜਾ ਹੈਰਾਨ ਹੋਇਆ ਅਤੇ ਪੁੱਛਣ ਲੱਗਾ, "ਜੀ ਪਾਤਿਸਾਹੁ, ਤੇਰੇ ਘਰ ਚੰਗਾ ਨਿਆਂ ਡਿਠਾ। ਜਿਨ੍ਹਾਂ ਬੈਠਣ ਨੂੰ ਥਾਂ ਨਾ ਦਿੱਤੀ, ਉਨ੍ਹਾਂ ਨੂੰ ਅਸੀਸ ਦਿੱਤੀ ਵਸਦੇ ਰਹੋ, ਜਿੰਨ੍ਹਾਂ ਪਿਆਰ

ਕੀਤਾ, ਸੇਵਾ ਕੀਤੀ ਉਨ੍ਹਾਂ ਨੂੰ ਸਰਾਪ ਦਿੱਤਾ, 'ਉਜੜ ਜਾਓ।'

ਗੁਰੂ ਜੀ ਨੇ ਉੱਤਰ ਦਿੱਤਾ, "ਮਰਦਾਨਿਆਂ, ਉਸ ਪਹਿਲੇ ਪਿੰਡ ਦਾ ਆਦਮੀ ਜੇ ਬਾਹਰ ਜਾਵੇਗਾ ਤਾਂ ਹੋਰਨਾਂ ਨੂੰ ਵਿਗਾੜੇਗਾ, ਭੈੜਾ ਵਿਉਹਾਰ ਕਰਨਾ ਸਿਖਾਏਗਾ। ਇਸ ਲਈ ਇਹੀ ਚੰਗਾ ਹੈ ਉਹ ਉਥੇ ਹੀ ਵਸਦੇ ਰਹਿਣ ਤਾਂ ਜੋ ਉਨ੍ਹਾਂ ਦੀ ਕੁਸੰਗਤ ਨਾਲ ਹੋਰ ਲੋਕ ਨਾ ਵਿਗੜਨ। ਇਸ ਦੂਜੇ ਸ਼ਹਿਰ ਦੇ ਲੋਕ ਜਿਥੇ ਜਾਣਗੇ ਇਨ੍ਹਾਂ ਦੀ ਸੰਗਤ ਕਰਕੇ ਹੋਰ ਲੋਕ ਭੀ ਭਲੇ ਬਣਨਗੇ, ਸੁਮੱਤ ਸਿਖਣਗੇ ਅਤੇ ਸੰਵਰਣਗੇ, ਇਸ ਲਈ ਐਸੇ ਭਲੇ ਲੋਕਾਂ ਦਾ ਬਾਹਰ ਜਾਣਾ ਲਾਭਦਾਇਕ ਹੋਵੇਗਾ।"

ਇਹ ਗੱਲ ਸੁਣ ਕੇ ਮਰਦਾਨੇ ਦੀ ਤਸੱਲੀ ਹੋ ਗਈ ਅਤੇ ਕਹਿਣ ਲੱਗਾ, "ਧੰਨ ਹੋ ਜੀ, ਤੁਹਾਡੀਆਂ ਤੁਸੀਂ ਹੀ ਜਾਣੋ।"

# ਜਗਨ-ਨਾਥ ਪੁਰੀ ਵਿੱਚ ਸੱਚੀ ਆਰਤੀ

ਹਾੜ ਦਾ ਮਹੀਨਾ ਸੀ ਜਦੋਂ ਗੁਰੂ ਜੀ ਮਰਦਾਨੇ ਸਮੇਤ ਜਗਨ ਨਾਥ ਪੁਰੀ ਪਹੁੰਚੇ। ਇਹ ਸਮੁੰਦਰ ਦੇ ਕੰਢੇ ਉੜੀਸਾ ਪ੍ਰਾਂਤ ਵਿੱਚ ਹੈ। ਕੀ ਦੇਖਦੇ ਹਨ, ਅਣਗਿਣਤ ਲੋਕ ਇਕੱਠੇ ਹੋਏ ਹਨ। ਇਕ ਸੋਲਾਂ ਪਹੀਏ ਵਾਲੇ ਭਾਰੀ ਪੱਥਰ ਦੇ ਰਥ ਵਿੱਚ ਜਗਨ ਨਾਥ ਦੀ ਮੂਰਤੀ ਰੱਖੀ ਹੈ। ਉਸਨੂੰ ਖਿਚੀ ਜਾਂਦੇ ਹਨ। ਇਸ ਨੂੰ ਉਹ 'ਰਥ-ਯਾਤ੍ਰਾ' ਕਹਿੰਦੇ ਹਨ। ਸੰਝ ਪਈ ਤਾਂ ਇਹ 'ਰਥ-ਯਾਤ੍ਰਾ' ਖਤਮ ਹੋਈ। ਤਾਂ ਲੋਕ ਮੰਦਰ ਵਿੱਚ ਇਕੱਠੇ ਹੋਏ ਅਤੇ ਮੂਰਤੀ ਦੀ ਆਰਤੀ ਉਤਾਰਣ ਲੱਗੇ।

ਦੀਵਿਆਂ ਦੀ ਜਗਮਗਾਹਟ, ਹੀਰੇ, ਪੰਨੇ ਤੇ ਜਵਾਹਰ ਜੜੇ ਥਾਲਾਂ ਵਿੱਚ ਰੱਖੇ ਖੁਸ਼ਬੂਦਾਰ ਫੁੱਲ, ਸੁਗੰਧੀ ਭਰੀਆਂ ਧੂਪਾਂ। ਜਦੋਂ ਸ਼ਰਧਾਲੂਆਂ ਨੇ ਪੱਖੇ ਦੀ ਝੱਲ ਧੂਪਾਂ ਉਤੇ ਮਾਰੀ ਤਾਂ ਇਨ੍ਹਾਂ ਦੀ ਸੁਗੰਧੀ ਪੱਥਰ ਦੇ ਮੰਦਰ ਵਿੱਚ ਸਾਰੇ ਪਾਸੀਂ ਫੈਲ ਗਈ। ਫੇਰ ਇਕੱਠੇ ਹੋਏ ਨਰ-ਨਾਰੀਆਂ ਨੇ ਮਧੁਰ-ਸੰਗੀਤ ਨਾਲ ਆਰਤੀ ਉਚਾਰੀ, ਸਾਧਾਰਣ ਲੋਕਾਂ ਉਤੇ ਇਸ ਵਾਤਾਵਰਣ ਦਾ ਐਸਾ ਅਸਰ ਪਿਆ ਅਤੇ ਉਨ੍ਹਾਂ ਨੇ ਸਮਝਿਆ ਕਿ ਲਛਮੀ ਪ੍ਰਗਟ ਹੋ ਗਈ ਹੈ। ਉਨ੍ਹਾਂ ਨੂੰ ਇਹ ਸਾਰੀ ਝਾਕੀ ਸੱਚਮੁਚ ਦੇ ਸੁਰਗ ਦੀ ਹੀ ਲਗਦੀ ਸੀ।

ਪੰਡਿਆਂ ਨੇ ਗੁਰੂ ਜੀ ਨੂੰ ਭੀ ਇਸ ਆਰਤੀ ਵਿੱਚ ਸ਼ਾਮਲ ਹੋਣ ਲਈ ਆਖਿਆ।

ਗੁਰੂ ਜੀ ਬੋਲੇ, "ਇਹ ਮੂਰਤੀਆਂ ਜੋ ਲੋਕਾਂ ਨੇ ਆਪ ਹੱਥਾਂ ਨਾਲ ਘੜੀਆਂ ਹਨ ਇਹ ਕਿਵੇਂ 'ਜਗਤ ਦਾ ਨਾਥ' ਕਹੀਆਂ ਜਾ ਸਕਦੀਆਂ ਹਨ? ਜਗਤ ਦਾ ਨਾਥ ਤਾਂ ਏਕ-ਓਅੰਕਾਰ,ਕਰਤਾ ਪੁਰਖ ਹੈ ਜੋ ਆਪ ਤਾਂ ਸਾਰੇ ਜਗਤ ਦਾ ਕਰਤਾ ਹੈ ਪਰ ਉਸਨੂੰ ਹੋਰ ਕਈ ਨਹੀਂ ਬਣਾ ਸਕਦਾ। ਐਸੇ ਅਨੰਤ ਕਰਤਾ ਪੁਰਖ ਦੀ ਆਰਤੀ ਤਾਂ ਸਦਾ ਹੀ ਹੋ ਰਹੀ ਹੈ। ਇਹ ਆਰਤੀ ਬਹੁਤ ਵਡੇ ਆਕਾਰ ਦੀ ਹੈ। ਬਹੁਤ ਹੀ ਵੱਡੇ ਥਾਲ ਵਿੱਚ ਵੱਡੇ ਵੱਡੇ ਦੀਵਿਆਂ ਨਾਲ ਉਸ ਦੀ ਇਹ ਆਰਤੀ ਸਦਾ ਹੋ ਰਹੀ ਹੈ। ਵੇਖਣੀ ਹੈ ਤਾਂ ਵੇਖੋ":—

ਗੁਰੂ ਜੀ ਨੇ ਪ੍ਰਭੂ ਦੀ ਆਰਤੀ ਉਚਾਰੀ ਅਤੇ ਮਰਦਾਨੇ ਨੇ ਰਬਾਬ ਵਜਾ ਕੇ ਸੰਗਤ ਦਿੱਤੀ।

"ਗਗਨ ਮੈ ਥਾਲੁ ਰਵਿ ਚੰਦੁ ਦੀਪਕ,
ਬਨੇ ਤਾਰਿਕਾ ਮੰਡਲ ਜਨਕ ਮੋਤੀ ।".........

ਗੁਰੂ ਜੀ ਨੇ ਆਖਿਆ, "ਅੰਬਰ ਉਸਦਾ ਥਾਲ ਹੈ, ਤਾਰੇ ਮੋਤੀ ਹਨ, ਚੰਦ-ਸੂਰਜ ਦੀਵੇ ਹਨ ਅਤੇ ਸਾਰੀ ਬਨਸਪਤੀ ਫੁੱਲ ਹਨ, ਝੁਲਦੀ ਹਵਾ ਸੁਗੰਧੀ ਅਤੇ ਧੂਪ ਹੈ । ਇਉਂ ਸਦਾ ਉਸਦੀ ਆਰਤੀ ਹੋ ਰਹੀ ਹੈ ।"

ਸਾਰੇ ਗੁਰੂ ਜੀ ਦਾ ਉਪਦੇਸ਼ ਸੁਣਕੇ ਸਤਿਕਾਰ ਨਾਲ ਉਨ੍ਹਾਂ ਨੂੰ ਆਖਣ ਲੱਗੇ," ਧੰਨ ਹੋ ਸਤਿਗੁਰੂ ।"

# ਦੰਭੀ ਸਾਧੂ ਨੂੰ ਉਪਦੇਸ਼

ਐਸੇ ਤੀਰਥ-ਸਥਾਨਾਂ ਉੱਤੇ ਸ਼ਰਧਾਲੂਆਂ ਤੋਂ ਦਾਨ ਪੁੰਨ ਦੇ ਨਾਉਂ ਉਪਰ ਮਾਇਆ ਬਟੋਰਨ ਲਈ ਕਈ ਦੰਭੀ ਸਾਧੂ ਭੀ ਤਰ੍ਹਾਂ ਤਰ੍ਹਾਂ ਦੇ ਪਖੰਡ ਕਰਕੇ ਦਿਖਾਉਂਦੇ ਹਨ। ਗੁਰੂ ਜੀ ਅਤੇ ਮਰਦਾਨੇ ਨੇ ਜਾਂਦਿਆਂ ਜਾਂਦਿਆਂ ਕੀ ਦੇਖਿਆ ਕਿ ਇਕ ਥਾਂ ਲੋਕਾਂ ਦਾ ਬੜਾ ਇਕੱਠ ਹੈ। ਇਕੱਠ ਵਿਚਕਾਰ ਇੱਕ ਸਾਧੂ ਇਉਂ ਬੈਠਾ ਹੈ ਜਿਵੇਂ ਸਮਾਧੀ ਲਾਈ ਹੋਵੇ। ਅੱਖਾਂ ਅਤੇ ਨੱਕ, ਕੰਨ ਬੰਦ ਕੀਤੇ ਹੋਏ, ਮਾਨੋ ਇਸ ਲੋਕ ਵਲੋਂ ਉਸ ਨੇ ਆਪਣੀਆਂ ਅੱਖਾਂ ਨੂੰ ਬੰਦ ਕੀਤਾ ਹੋਇਆ ਹੈ ਅਤੇ ਪਰਲੋਕ ਦੀ ਲੀਲ੍ਹਾ ਨੂੰ ਉਹ ਅੰਦਰਲੀਆਂ ਅੱਖਾਂ ਨਾਲ ਦੇਖ ਰਿਹਾ ਹੈ। ਉਸਦੇ ਅੱਗੇ ਇਕ ਗੜਵਾ ਪਿਆ ਸੀ, ਜਿਸ ਵਿੱਚ ਸ਼ਰਧਾਲੂ ਭੇਟਾ ਵਜੋਂ ਮਾਇਆ ਪਾ ਰਹੇ ਸਨ।

ਥੋੜ੍ਹੀ ਥੋੜ੍ਹੀ ਦੇਰ ਪਿਛੋਂ ਉਹ ਦੰਭੀ ਸਾਧੂ ਚੋਰੀ ਚੋਰੀ ਅੱਖੀਆਂ ਖੋਲ੍ਹਦਾ ਤੇ ਫੇਰ ਝੱਟ ਬੰਦ ਕਰ ਲੈਂਦਾ। ਉਸ ਅੱਖਾਂ ਬੰਦ ਕੀਤੀਆਂ ਹੀ ਸਨ ਕਿ ਗੁਰੂ ਜੀ ਨੇ ਗੜਵਾ ਉਸਦੇ ਅੱਗਿਓਂ ਚੁਕਾ ਕੇ ਪਿੱਠ ਪਿੱਛੇ ਰੱਖਾ ਦਿੱਤਾ।

ਸਾਧੂ ਨੇ ਅੱਖਾਂ ਖੋਲ੍ਹੀਆਂ, ਗੜਵਾ ਅੱਗੇ ਨਾ ਦੇਖ ਕੇ ਘਬਰਾ ਗਿਆ। ਉਸਦੀ ਘਬਰਾਹਟ ਨੂੰ ਦਰਸ਼ਕਾਂ ਵੇਖਿਆ ਤਾਂ ਹੱਸ ਪਏ। ਉਹ ਹੋਰ ਘਬਰਾ ਗਿਆ ਅਤੇ ਬੋਲਿਆ, "ਮੇਰਾ ਗੜਵਾ ਕਿੱਧਰ ਗਿਆ?"

ਗੁਰੂ ਜੀ ਬੋਲੇ, "ਵੇਖੋ ਲੋਕੋ, ਇਹ ਪਾਖੰਡੀ ਸੰਸਾਰ ਦੇ ਲੋਕਾਂ ਨੂੰ ਕਿਵੇਂ ਠਗਦੇ ਹਨ? ਇਸੇ ਨੂੰ ਤੁਸੀਂ ਦੇਖਿਆ ਹੀ ਹੈ ਕਿ ਤਿੰਨਾਂ ਲੋਕਾਂ ਨੂੰ ਵੇਖਣ ਦਾ ਬਹਾਨਾ ਕਰ ਰਿਹਾ ਸੀ! "ਕੇਡੇ ਅਸਚਰਜ ਦੀ ਗੱਲ ਹੈ ਇਸ ਨੂੰ ਤਿੰਨ ਲੋਕ ਤਾਂ ਸੁਝਦੇ ਹਨ ਪਰ ਪਿੱਠ ਪਿੱਛੇ ਪਿਆ ਗੜਵਾ ਨਹੀਂ ਦਿਸਦਾ।"

ਫੇਰ ਗੁਰੂ ਜੀ ਨੇ ਲੋਕਾਂ ਨੂੰ ਉਪਦੇਸ਼ ਦਿੱਤਾ, "ਕਲਿਜੁਗ ਵਿੱਚ ਰਾਮ ਨਾਮ ਦਾ ਆਸਰਾ ਲਵੋ। ਇੱਕ ਹਰੀ ਦੇ ਨਾਮ ਨਾਲ ਹੀ ਮੁਕਤੀ ਮਿਲਣੀ ਹੈ, ਇਸ ਲਈ ਉਸ ਇੱਕ ਹਰੀ ਦਾ ਨਾਮ ਜਪੋ। ਐਸੇ ਪਾਖੰਡੀਆਂ ਦੇ ਪਾਏ ਵਹਿਮਾਂ ਭਰਮਾਂ ਵਿਚ ਨਾ ਫਸੋ। ਇਹ ਆਪਣੀ ਕਲਿਆਣ ਨਹੀਂ ਕਰ ਸਕਦੇ, ਤੁਹਾਡਾ ਕੀ ਸੰਵਾਰ ਸਕਦੇ ਹਨ?"

# ਕੌਡੇ ਰਾਖਸ਼ ਵਾਲੀ ਘਟਨਾ

ਗੁਰੂ ਨਾਨਕ ਦੇਵ ਜੀ ਅਤੇ ਮਰਦਾਨਾ ਚਲਦੇ ਚਲਦੇ ਭੀਲਾਂ ਦੇ ਦੇਸ਼ ਵਿੱਚ ਜਾ ਨਿਕਲੇ । ਕਾਲੇ ਉਨ੍ਹਾਂ ਭੀਲਾਂ ਦੇ ਰੰਗ, ਅੱਖਾਂ ਲਾਲ, ਤੇੜ ਪਸ਼ੂਆਂ ਦੀ ਚਮੜੀ ਬੱਧੀ ਹੋਈ । ਹੋਰ ਸਰੀਰੋਂ ਨੰਗੇ । ਨਾ ਉਹ ਕੁਝ ਸਿਰ ਉੱਤੇ ਬੰਨ੍ਹਦੇ ਸਨ ਨਾ ਪੈਰੀਂ ਪਾਉਂਦੇ ਸਨ ।

ਇੱਕ ਦਿਨ ਮਰਦਾਨਾ ਗੁਰੂ ਜੀ ਤੋਂ ਜ਼ਰਾ ਲਾਂਭੇ ਹੋ ਕੇ ਥੋੜ੍ਹੀ ਦੂਰ ਚਲਿਆ ਗਿਆ । ਅਗੋਂ ਕੌਡੇ ਰਾਖਸ਼ ਦੇ ਕਾਬੂ ਆ ਗਿਆ । ਕੌਡੇ ਦਾ ਇਹ ਕਸਬ ਸੀ ਕਿ ਜਿੱਥੇ ਉਸਨੂੰ ਕੋਈ ਇਕੱਲਾ ਦੁਕੱਲਾ ਰਾਹੀ ਮਿਲਦਾ ਉਹ ਝੱਟ ਫੜ ਕੇ ਉਸਦੇ ਹੱਥ ਪੈਰ ਬੰਨ੍ਹ ਦੇਂਦਾ । ਫੇਰ ਉਸਨੂੰ ਮਾਰ ਕੇ ਉਸਦਾ ਮਾਸ ਖਾ ਜਾਂਦਾ ।

ਗੁਰੂ ਜੀ ਭੀ ਮਰਦਾਨੇ ਨੂੰ ਵਾਪਸ ਪਰਤਿਆ ਨਾ ਦੇਖ ਕੇ ਉਸ ਦੀ ਭਾਲ ਵਿੱਚ ਚੱਲੇ । ਕੌਡੇ ਨੇ ਗੁਰੂ ਜੀ ਨੂੰ ਆਉਂਦਿਆਂ ਵੇਖਿਆ । ਉਸਦੀ ਨਿਗਾਹ ਜਦ ਗੁਰੂ ਜੀ ਦੇ ਚਿਹਰੇ ਉੱਤੇ ਪਈ ਤਾਂ ਚਿਹਰੇ ਦਾ ਤੇਜ ਵੇਖ ਕੇ ਕੰਬ ਉਠਿਆ । ਇਸ ਤਰ੍ਹਾਂ ਦੇ ਚਮਕਦੇ, ਤੇਜ ਚਿਹਰੇ ਵਾਲਾ ਪੁਰਖ ਉਸਨੇ ਅੱਗੇ ਕਦੇ ਨਹੀਂ ਡਿੱਠਾ ਸੀ । ਦਰਸ਼ਨ ਕਰਕੇ ਉਸਦੇ ਚਿੱਤ ਦੀ ਕਠੋਰਤਾ ਜਾਂਦੀ ਰਹੀ ।

ਗੁਰੂ ਜੀ ਨੇ ਆਖਿਆ, "ਭਾਈ ਸਾਡਾ ਬੰਦਾ ਕਿੱਥੇ ਹੈ ? ਲਿਆ ਵਾਪਸ ਕਰ ।"

ਕੌਡਾ ਉਠਿਆ, ਮਰਦਾਨੇ ਦੇ ਹੱਥ ਪੈਰ ਖੋਲ੍ਹੇ, ਅਤੇ ਉਸਨੂੰ ਗੁਰੂ ਜੀ ਦੇ ਸਾਹਮਣੇ ਲੈ ਆਇਆ ।

ਗੁਰੂ ਜੀ ਨੇ ਉਪਦੇਸ਼ ਦਿੱਤਾ, "ਭਾਈ ਕਿਰਤ ਕਰਿਆ ਕਰ । ਇਹ ਠੱਗੀ ਤੇ ਬੰਦੇ ਮਾਰਨੇ ਛੱਡ ਦੇ । ਕਮਾਈ ਕਰਕੇ, ਉਸ ਵਿਚੋਂ ਕਿਸੇ ਲੋੜਵੰਦ ਦੀ ਲੋੜ ਭੀ ਪੂਰੀ ਕਰ ਅਤੇ ਆਪਣਾ ਗੁਜ਼ਾਰਾ ਭੀ ਕਰ । ਪਰਮਾਤਮਾ ਦਾ ਨਾਉਂ ਸਿਮਰ । ਨੇਕ ਕੰਮਾਂ ਵਿੱਚ ਹੀ ਲਾਭ ਹੈ, ਮੰਦੇ ਕੰਮਾਂ ਦਾ ਫਲ ਭੀ ਮੰਦਾ ਹੀ ਮਿਲਦਾ ਹੈ ।"

ਕੌਡੇ ਨੇ ਉਸ ਦਿਨ ਤੋਂ ਬੰਦੇ ਮਾਰਨੇ ਛਡ ਦਿੱਤੇ ਅਤੇ ਗੁਰੂ ਜੀ ਦੇ ਉਪਦੇਸ਼ ਉਪਰ ਅਮਲ ਕਰਨ ਦਾ ਵਚਨ ਦਿੱਤਾ । ਫਿਰ ਗੁਰੂ ਜੀ ਮਰਦਾਨੇ ਨੂੰ ਨਾਲ ਲੈ ਕੇ ਅੱਗੇ ਟੁਰੇ ।

# ਰਾਜੇ ਸ਼ਿਵਨਾਭ ਨੂੰ ਸਿਖਿਆ

ਗੁਰੂ ਜੀ ਅਤੇ ਮਰਦਾਨਾ ਸਮੁੰਦਰ ਕਿਨਾਰੇ ਜਾ ਪਹੁੰਚੇ । ਕੀ ਦੇਖਦੇ ਹਨ ਲੋਕੀਂ ਵੱਡੇ ਵੱਡੇ ਬੇੜਿਆਂ ਵਿਚ ਸਵਾਰ ਹੋ ਕੇ ਸਿੰਘਲਾਦੀਪ ਨੂੰ ਜਾ ਰਹੇ ਹਨ । ਗੁਰੂ ਜੀ ਅਤੇ ਮਰਦਾਨਾ ਭੀ ਇੱਕ ਬੇੜੇ ਵਿੱਚ ਸਵਾਰ ਹੋ ਗਏ । ਬੇੜਾ ਮਟੀਆ ਕਲਮ (ਮਟਾਲੇ) ਪੁੱਜਾ । ਇਹ ਥਾਂ ਰਾਜਾ ਸ਼ਿਵਨਾਭ ਦੀ ਰਾਜਧਾਨੀ ਸੀ ।

ਰਾਜੇ ਸ਼ਿਵਨਾਭ ਨੂੰ, ਲਾਹੌਰ ਨਿਵਾਸੀ ਸਨਮੁਖ ਤੋਂ ਜੋ ਗੁਰੂ ਜੀ ਦਾ ਸਿੱਖ ਸੀ ਅਤੇ ਵਪਾਰ ਕਰਨ ਸਿੰਘਲਾਦੀਪ ਆਇਆ ਕਰਦਾ ਸੀ, ਗੁਰੂ ਜੀ ਬਾਬਤ ਪਤਾ ਲੱਗ ਚੁੱਕਾ ਸੀ । ਉਸਦੇ ਮਨ ਵਿੱਚ ਬੜੇ ਚਿਰ ਤੋਂ ਗੁਰੂ ਜੀ ਦੇ ਦਰਸ਼ਨ ਕਰਨ ਦੀ ਅਭਿਲਾਖਾ ਸੀ ।

ਜਦੋਂ ਰਾਜੇ ਨੇ ਇਹ ਸੁਣਿਆ ਕਿ ਕੋਈ ਕਰਨੀ ਵਾਲਾ ਮਹਾਂ- ਪੁਰਖ ਮੇਰੀ ਰਾਜਧਾਨੀ ਵਿੱਚ ਆਇਆ ਹੈ, ਤਾਂ ਪਰਤਿਆਵਾ ਲੈਣ ਲਈ, ਕਿ ਸੱਚਮੁੱਚ ਹੀ ਮਹਾਂਪੁਰਖ ਹੈ, ਕੋਈ ਪਾਖੰਡੀ ਸਾਧੂ ਤਾਂ ਨਹੀਂ, ਉਸ ਨੇ ਸੁੰਦਰ ਇਸਤ੍ਰੀਆਂ ਅਤੇ ਪਦਮਨੀਆਂ ਨੂੰ ਹਾਰ-ਸਿੰਗਾਰ ਕਰਕੇ ਨਵੇਂ ਆਏ ਮਹਾਤਮਾ ਨੂੰ ਰੀਝਾਣ ਲਈ ਭੇਜਿਆ । ਉਹ ਸੁੰਦਰੀਆਂ ਗੁਰੂ ਜੀ ਪਾਸ ਪਹੁੰਚਕੇ ਨਾਚ ਕਰਨ ਲੱਗੀਆਂ ਅਤੇ ਕਈ ਢੰਗਾਂ ਨਾਲ ਗੁਰੂ ਜੀ ਦਾ ਧਿਆਨ ਖਿਚਣ ਦਾ ਯਤਨ ਕਰਨ ਲਗੀਆਂ ਪਰ ਉਹ ਸਫਲ ਨਾ ਹੋਈਆਂ । ਗੁਰੂ ਜੀ ਨੇ ਅੱਖ ਚੁੱਕ ਕੇ ਭੀ ਉਨ੍ਹਾਂ ਵੱਲ ਨਾ ਤੱਕਿਆ ।

ਰਾਜੇ ਨੂੰ ਸਾਰੀ ਗੱਲ ਦੀ ਖਬਰ ਪਹੁੰਚੀ ਤਾਂ ਉਹ ਬੜੀ ਸ਼ਰਧਾ ਨਾਲ ਗੁਰੂ ਜੀ ਪਾਸ ਆਇਆ । ਦਰਸ਼ਨ ਕਰਕੇ ਸੋਚਣ ਲੱਗਾ, ਇਹ ਨਾਥ ਜੋਗੀ ਹਨ ਕਿ ਬ੍ਰਾਹਮਣ ਹਨ, ਹਿੰਦੂ ਹਨ ਕਿ ਮੁਸਲਮਾਨ ਜਾਂ ਗੋਰਖ ਹਨ । ਖਬਰੇ ਹਟਵਾਣੀਏ ਹਨ ਜਾਂ ਵਣਜਾਰੇ ਹੀ ਹੋਸਣ । ਰਾਜੇ ਦੀ ਮਨੋ-ਅਵਸਥਾ ਐਸੀ ਦੇਖ ਕੇ ਗੁਰੂ ਜੀ ਨੇ ਆਖਿਆ, "ਹੇ ਰਾਜਾ, ਜੋਗੀ ਤਾਂ ਉਹ ਹੈ ਜੋ ਹਰਿ ਦੇ ਨਾਮੁ ਨਾਲ ਜੁੜਿਆ ਹੈ । ਬ੍ਰਾਹਮਣ ਉਹ ਹੈ ਜੋ ਬ੍ਰਹਮ ਦੇ ਗਿਆਨ ਦਾ ਇਸ਼ਨਾਨ ਕਰਦਾ ਹੈ ਅਤੇ ਹਰਿ ਦੇ ਗੁਣ ਗਾਉਂਦਾ ਹੈ । ਆਪਣੀ ਜੀਭ ਤੋਂ ਸਦਾ ਉਸ ਪ੍ਰਭੂ ਦਾ ਨਾਮ ਉਚਾਰਣਾ ਹੀ ਸਭ ਤੋਂ ਉੱਤਮ ਕੰਮ ਹੈ । ਸਾਰਾ ਬ੍ਰਹਮੰਡ ਇੱਕ ਹੱਟ ਹੈ, ਜਿਸ ਦਾ ਇਕੋ ਸ਼ਾਹ ਹੈ ਉਹ ਹਰਿ ਆਪ ਹੈ, ਬਾਕੀ ਕਈ ਭਾਂਤ ਦੇ ਉਸਦੇ ਵਣਜਾਰੇ ਹੋਰ ਹਨ ।

"ਇਹ ਜੋ ਹਿੰਦੂ ਅਤੇ ਮੁਸਲਮਾਨ ਦੇ ਮਾਰਗ ਦਾ ਭੇਦ ਹੈ ਉਹ ਪਰਮਾਤਮਾ ਦੇ ਸੱਚੇ ਸੇਵਕ ਲਈ ਕੋਈ ਅਰਥ ਨਹੀਂ ਰੱਖਦਾ। ਬਾਕੀ ਰਹੀ ਗੱਲ ਘਰ ਦੀ ਤੇ ਬਾਹਰ ਦੀ, ਪ੍ਰਭੂ ਦੇ ਭਗਤਾਂ ਲਈ ਸਾਰਾ ਸੰਸਾਰ ਹੀ ਘਰ ਹੈ। ਇਸ ਸੰਸਾਰ ਦਾ ਦਾਤਾ ਸਾਰੇ ਥਾਈਂ ਹੈ, ਇਸ ਲਈ ਬਾਹਰ ਕਿਸ ਨੂੰ ਆਖੀਏ ਤੇ ਘਰ ਕਿਸ ਨੂੰ ਆਖੀਏ ? ਸਾਡੇ ਲਈ ਤਾਂ ਸਾਰਾ ਸੰਸਾਰ ਹੀ ਘਰ ਹੈ।"

ਇਸ ਤਰ੍ਹਾਂ ਦਾ ਉਪਦੇਸ਼ ਸੁਣਕੇ ਰਾਜੇ ਨੇ ਜਾਣ ਲਿਆ ਕਿ ਇਹੋ ਹੀ ਸਤਿਗੁਰੂ ਹਨ, ਸੋ ਸਣੇ ਪਰਵਾਰ ਦੇ ਉਨ੍ਹਾਂ ਦਾ ਸੇਵਕ ਬਣ ਗਿਆ।

ਕੁਝ ਸਮੇਂ ਪਿੱਛੋਂ ਗੁਰੂ ਜੀ ਤੇ ਮਰਦਾਨਾ ਦੇਸ਼ ਨੂੰ ਪਰਤੇ।

# ਦਿੱਲੀ ਵਿੱਚ ਬਾਦਸ਼ਾਹ ਦੇ ਹਾਥੀ ਦੀ ਵਾਰਤਾ

ਦਿੱਲੀ ਤੋਂ ਦੋ ਕੁ ਕੋਹ ਦੀ ਵਿੱਥ ਤੇ ਜਮਨਾ ਦੇ ਕਿਨਾਰੇ ਬਾਦਸ਼ਾਹ ਦਾ ਫੀਲਖਾਨਾ ਸੀ ਜਿੱਥੇ ਹਾਥੀ ਰੱਖੇ ਜਾਂਦੇ ਸਨ। ਇਸ ਥਾਂ ਦਾ ਨਾਉਂ ਤੀਮਾਰ-ਪੁਰ ਸੀ। ਗੁਰੂ ਜੀ ਅਤੇ ਮਰਦਾਨਾ ਉਸ ਥਾਂ ਦੇ ਨੇੜੇ ਪਹੁੰਚੇ ਅਤੇ ਡੇਰਾ ਕੀਤਾ।

ਅੰਮ੍ਰਿਤ ਵੇਲੇ ਗੁਰੂ ਜੀ ਅਤੇ ਮਰਦਾਨੇ ਨੇ ਪ੍ਰਭੂ ਨੂੰ ਯਾਦ ਕੀਤਾ, ਉਸਦੇ ਨਾਮ ਦੀ ਮਹਿਮਾ ਗਾਈ ਅਤੇ ਕੀਰਤਨ ਕੀਤਾ। ਜਦ ਮਰਦਾਨੇ ਨੇ ਕੀਰਤਨ ਦਾ ਭੋਗ ਪਾਇਆ ਤਾਂ ਗੁਰੂ ਜੀ ਦੇ ਕੰਨਾਂ ਵਿੱਚ ਕਿਸੇ ਦੇ ਰੋਣ ਦੀ ਆਵਾਜ਼ ਪਈ। ਉੱਠ ਕੇ ਗਏ, ਤਾਂ ਕੀ ਦੇਖਦੇ ਹਨ ਕਿ ਰਾਜੇ ਦਾ ਹਾਥੀ ਮੋਇਆ ਪਿਆ ਹੈ, ਮਹਾਵਤ ਤੇ ਉਸਦਾ ਪ'ਰਵਾਰ ਬੈਠੇ ਰੋ ਰਹੇ ਹਨ। ਉਹ ਰੋ ਰਹੇ ਸਨ ਕਿ ਇੱਕ ਤਾਂ ਉਨ੍ਹਾਂ ਦਾ ਰੁਜ਼ਗਾਰ ਜਾਂਦਾ ਰਿਹਾ ਸੀ ਦੂਜਾ ਸ਼ਾਇਦ ਬਾਦਸ਼ਾਹ ਭੀ ਗੁੱਸੇ ਹੋਂਵੇ ਤੇ ਆਖੇ ਕਿ ਤੁਹਾਡੀ ਗਫ਼ਲਤ ਕਾਰਣ ਹਾਥੀ ਮੋਇਆ ਹੈ।

ਗੁਰੂ ਜੀ ਨੇ ਆਖਿਆ, "ਭਾਈ ਪ੍ਰਭੂ ਦਾ ਨਾਮ ਲੈ ਕੇ ਇਸ ਦੇ ਮੂੰਹ ਤੇ ਹੱਥ ਫੇਰੋ।" ਕਰਨੀ ਕਰਤਾਰ ਦੀ, ਕੀ ਦੇਖਦੇ ਹਨ ਕਿ ਹਾਥੀ ਜਿਉਂਦਾ ਹੋ, ਉੱਠ ਬੈਠਾ। ਬਾਦਸ਼ਾਹ ਨੂੰ ਭੀ ਖਬਰ ਹੋ ਗਈ। ਉਸਨੇ ਉਹੀ ਹਾਥੀ ਮੰਗਵਾਇਆ, ਸਵਾਰ ਹੋ ਕੇ ਤੀਮਾਰਪੁਰ ਪੁੱਜਾ।

ਬਾਦਸ਼ਾਹ ਨੇ ਪੁਛਿਆ, "ਹੇ ਦਰਵੇਸ਼ ਇਹ ਮੋਇਆ ਹਾਥੀ ਤੁਸੀਂ ਜੀਵਾਇਆ ਹੈ ?"

ਗੁਰੂ ਜੀ ਨੇ ਉੱਤਰ ਦਿੱਤਾ, "ਮਾਰਨ ਤੇ ਜੀਵਾਲਣ ਵਾਲਾ ਉਹ ਪਰਵਰਦਗਾਰ ਆਪ ਹੈ, ਉਸ ਤੋਂ ਬਿਨਾਂ ਹੋਰ ਕੋਈ ਨਹੀਂ।"

ਬਾਦਸ਼ਾਹ ਨੇ ਕਿਹਾ, "ਹੁਣ ਇਸ ਨੂੰ ਮਾਰ ਦਿਓ।"

ਗੁਰੂ ਜੀ ਨੇ ਉੱਤਰ ਦਿੱਤਾ, "ਉਹੀ ਮਾਰਦਾ ਹੈ, ਉਹੀ ਜੀਵਾਲਦਾ ਹੈ, ਉਸ ਬਿਨਾਂ ਹੋਰ ਅਜਿਹਾ ਕੌਣ ਕਰ ਸਕਦਾ ਹੈ ? ਦਰਵੇਸ਼ ਲੋਕ ਜਦੋਂ ਰੱਬ ਦੇ ਹਜ਼ੂਰ ਹੋ ਕੇ ਅਰਦਾਸ ਕਰਦੇ ਹਨ ਤਾਂ ਰੱਬ ਉਨ੍ਹਾਂ ਦੀ ਅਰਜ਼ ਮੰਨ ਲੈਂਦਾ ਹੈ।"

ਕਰਨੀ ਰੱਬ ਦੀ ਹਾਥੀ ਫੇਰ ਮਰ ਗਿਆ।

ਬਾਦਸ਼ਾਹ ਨੇ ਖੁਸ਼ ਹੋ ਕੇ ਕੁਝ ਭੇਟਾ ਕਰਨੀ ਚਾਹੀ ਪਰ ਗੁਰੂ ਜੀ ਨੇ ਕੁਝ ਕਬੂਲ ਨਾ ਕੀਤਾ ਅਤੇ ਆਖਿਆ "ਅਸੀਂ ਦਰਵੇਸ਼ ਲੋਕ ਹਾਂ। ਅਸੀਂ ਜੋ ਕੁਝ ਲੈਂਦੇ ਹਾਂ ਰੱਬ ਪਾਸੋਂ ਲੈਂਦੇ ਹਾਂ ਕਿਸੇ ਬੰਦੇ ਪਾਸੋਂ ਨਹੀਂ ਲੈਂਦੇ।"

ਬਾਦਸ਼ਾਹ ਦੇ ਮਨ ਉਪਰ ਇਸ ਗੱਲ ਦਾ ਡੂੰਘਾ ਅਸਰ ਹੋਇਆ ਅਤੇ ਮੱਥਾ ਟੇਕ ਕੇ ਚਲਾ ਗਿਆ।



# ਪਾਣੀਪਤ ਵਿੱਚ ਸੱਚੀ ਦਰਵੇਸ਼ੀ ਦੀ ਵਿਆਖਿਆ

ਗੁਰੂ ਜੀ ਅਤੇ ਮਰਦਾਨਾ ਫੇਰ ਪਾਣੀਪਤ ਪਹੁੰਚੇ ਜੋ ਦਿੱਲੀ ਤੋਂ ਪੰਜਾਹ ਕੁ ਮੀਲ ਹੈ। ਸ਼ਹਿਰੋਂ ਬਾਹਰ ਇੱਕ ਖੂਹ ਉਤੇ ਬਿਰਛਾਂ ਦੀ ਸੰਘਣੀ ਛਾਂ ਵੇਖ ਕੇ ਬੈਠ ਗਏ। ਇੰਨੇ ਨੂੰ ਸ਼ੇਖ ਤਾਹਰ ਜੋ ਫਕੀਰ ਸੀ ਆਪਣੇ ਗੁਰੂ ਜਾਂ ਪੀਰ ਸ਼ੇਖ ਸ਼ਰਫ ਲਈ ਖੂਹ ਤੋਂ ਪਾਣੀ ਲੈਣ ਵਾਸਤੇ ਆਇਆ। ਉਸਨੇ ਵਾਪਸ ਜਾਕੇ ਪੀਰ ਨੂੰ ਦੱਸਿਆ ਕਿ ਬਾਹਰ ਇੱਕ ਬੜੇ ਤੇਜਵਾਨ ਰੂਪ ਵਾਲਾ ਦਰਵੇਸ਼ ਬੈਠਾ ਹੈ।

ਪੀਰ ਨੇ ਆਖਿਆ, "ਚੱਲ ਉਸਦਾ ਦੀਦਾਰ ਕਰੀਏ।"

ਦੋਵੇਂ ਗੁਰੂ ਜੀ ਪਾਸ ਆਏ।

ਸ਼ੇਖ ਸ਼ਰਫ ਨੇ ਸਵਾਲ ਕੀਤਾ, "ਤੁਸੀਂ ਕਿਸ ਜ਼ਾਤ ਦੇ ਹੋ ? ਤੁਹਾਡਾ ਪਹਿਰਾਵਾ ਕੁਝ ਅਜੀਬ ਜਿਹਾ ਹੈ। ਤੁਸੀਂ ਕਿਸ ਤਰ੍ਹਾਂ ਦੇ ਦਰਵੇਸ਼ ਹੋ ?"

"ਗੁਰੂ ਜੀ ਨੇ ਉੱਤਰ ਦਿੱਤਾ",ਪਰਮਾਤਮਾ ਦੀ ਪੂਜਾ ਅਸਲ ਗੱਲ ਹੈ, ਕੋਈ ਭੇਖ ਜਾਂ ਪਹਿਰਾਵਾ ਨਹੀਂ। ਇਹ ਜੋ ਗੱਲ ਤੁਸਾਂ ਆਖੀ ਹੈ ਕਿ ਕਿਸ ਤਰ੍ਹਾਂ ਦੇ ਦਰਵੇਸ਼ ਹੋ, ਸੋ ਜੋ ਦੁਨੀਆਂ ਦਾ ਦਰਦ ਵੰਡਾਉਂਦੇ ਹਨ ਅਤੇ ਰੱਬ ਦੇ ਪ੍ਰੇਮ ਵਿੱਚ ਰੱਤੇ ਹਨ, ਉਹੀ ਅਸਲ ਦਰਵੇਸ਼ ਹਨ। ਉਹ ਕਿਸੇ ਭੇਖ ਜਾਂ ਪਹਿਰਾਵੇ ਦੇ ਝਗੜਿਆਂ ਵਿੱਚ ਨਹੀਂ ਪੈਂਦੇ।"

ਪੀਰ ਨੇ ਮਨ ਵਿੱਚ ਸੋਚਿਆ, ਜਿਸ ਨੇ ਰੱਬ ਨੂੰ ਹੀ ਪਛਾਣ ਲਿਆ ਅਤੇ ਸਹੀ ਕਰ ਲਿਆ ਉਸਦੀ ਹੋਰ ਪਰਖ ਕੀ ਕਰਨੀ ਹੋਈ। ਇਹ ਸੋਚ ਕੇ ਉਠਿਆ, ਗੁਰੂ ਜੀ ਦੇ ਪੈਰੀਂ ਹੱਥ ਲਾਏ ਅਤੇ ਵਿਦਾ ਹੋਇਆ।

ਗੁਰੂ ਜੀ ਅਤੇ ਮਰਦਾਨਾ ਭੀ ਉਥੋਂ ਅੱਗੇ ਟੁਰੇ।

# ਕੁਰਕਸ਼ੇਤਰ ਵਿੱਚ ਸੂਰਜ-ਗ੍ਰਹਿਣ ਸਮੇਂ

ਇੱਕ ਵਾਰੀ ਜਦ ਸੂਰਜ ਗ੍ਰਹਿਣ ਦੇ ਪੁਰਬ ਉਪਰ ਤੀਰਥ ਇਸ਼ਨਾਨ ਕਰਨ ਲੋਕੀਂ ਕੁਰਕਸ਼ੇਤਰ ਇਕੱਠੇ ਹੋਏ ਤਾਂ ਗੁਰੂ ਜੀ ਭੀ ਉਥੇ ਪਹੁੰਚ ਗਏ । ਕੁਰਕਸ਼ੇਤਰ ਦੀ ਧਰਤੀ ਤੇ, ਆਖਿਆ ਜਾਂਦਾ ਹੈ ਕਿ ਮਹਾਂ-ਭਾਰਤ ਦਾ ਯੁੱਧ ਹੋਇਆ ਸੀ । ਇੱਥੇ ਭਾਰੀ ਮੇਲਾ ਲੱਗਦਾ ਹੈ ਅਤੇ ਬਹੁਤ ਵੱਡਾ ਕੁੰਡ ਜਾਂ ਤਲਾ ਹੈ ਜਿੱਥੇ ਲੱਖਾਂ ਲੋਕੀਂ ਇਸ਼ਨਾਨ ਲਈ ਆਉਂਦੇ ਹਨ । ਲੋਕ ਇਸ ਭੁਲੇਖੇ ਅਤੇ ਵਹਿਮ ਵਿਚ ਫੱਸੇ ਸਨ ਕਿ ਸੂਰਜ ਗ੍ਰਹਿਣ ਵੇਲੇ ਇੱਕ ਰਾਖਸ਼ ਸੂਰਜ ਨੂੰ ਗ੍ਰਸ ਲੈਂਦਾ ਹੈ, ਉਸ ਘੜੀ ਜੋ ਕੋਈ ਤੀਰਥ ਨਹਾਉਂਦਾ ਤੇ ਦਾਨ ਪੁੰਨ ਦੇਂਦਾ ਹੈ, ਉਸ ਨੂੰ ਸੁਰਗ ਪ੍ਰਾਪਤ ਹੁੰਦਾ ਹੈ । ਇਉਂ ਕਰਨ ਨਾਲ ਸੂਰਜ ਦਾ ਭੀ ਛੁਟਕਾਰਾ ਹੁੰਦਾ ਹੈ । ਐਸੇ ਮੌਕੇ ਅੱਗ ਬਾਲ ਕੇ ਰਸੋਈ ਬਣਾਨ ਨੂੰ ਪਾਪ ਮੰਨਿਆ ਜਾਂਦਾ ਹੈ ।

ਗੁਰੂ ਜੀ ਸ਼ਹਿਰ ਦੇ ਦਖਣ ਵਾਲੇ ਪਾਸੇ ਇੱਕ ਉਚੇ ਟਿੱਬੇ ਉਤੇ ਬੋਹੜ ਦੇ ਬਿਰਛ ਹੇਠ ਜਾ ਬੈਠੇ । ਦੇਵਨੇਤ ਨਾਲ ਇੱਕ ਰਾਜਾ ਹਰਨ ਦਾ ਸ਼ਿਕਾਰ ਕਰਕੇ ਆ ਰਿਹਾ ਸੀ । ਗੁਰੂ ਜੀ ਦੇ ਦਰਸ਼ਨ ਕੀਤੇ ਤਾਂ ਉਸਨੇ ਸ਼ਿਕਾਰ ਕੀਤਾ ਹਰਨ ਉਨ੍ਹਾਂ ਦੀ ਭੇਟਾ ਕਰ ਦਿੱਤਾ । ਸੇਵਕਾਂ ਨੇ ਹਰਨ ਮਟਕੇ ਵਿੱਚ ਪਾ ਕੇ ਰਿੰਨ੍ਹਣਾ ਧਰ ਦਿੱਤਾ । ਗ੍ਰਹਿਣ ਦੇ ਪੁਰਬ ਉਤੇ ਧੂਆਂ ਨਿਕਲਦਾ ਦੇਖ ਪੰਡੇ ਕ੍ਰੋਧ ਵਿੱਚ ਆਏ । ਬਹੁਤ ਸਾਰੇ ਲੋਕ ਡਾਂਗਾਂ ਸੋਟੇ ਲੈ ਕੇ ਗੁਰੂ ਜੀ ਦੇ ਉਦਾਲੇ ਆ ਹੋਏ ਅਤੇ ਪੁੱਛਣ ਲੱਗੇ,"ਇਹ ਕੌਣ ਏ ਜਿਹੜਾ ਗ੍ਰਹਿਣ ਸਮੇਂ ਚੁਲ੍ਹਾ ਚਾੜ੍ਹੀ ਬੈਠਾ ਹੈ ?"

ਗੁਰੂ ਜੀ ਨੇ ਉੱਤਰ ਦਿੱਤਾ,"ਭਾਈਓ, ਕਿਉਂ ਇਨ੍ਹਾਂ ਭਰਮਾਂ ਵਿੱਚ ਫਸੇ ਹੋਏ ਹੋ । ਜੀਵ ਨੂੰ ਆਪਣੇ ਕਰਮਾਂ ਦਾ ਫਲ ਮਿਲਦਾ ਹੈ । ਤੀਰਥਾਂ ਉਪਰ ਨਹਾਣ ਜਾਂ ਪੰਡਿਆਂ ਨੂੰ ਕੁਝ ਦੇਣ ਨਾਲ ਮਨ ਅਤੇ ਆਤਮਾ ਦੀ ਸ਼ੁਧੀ ਨਹੀਂ ਹੁੰਦੀ, ਇਹ ਸ਼ੁਧੀ ਤਾਂ ਸਿਮਰਨ ਅਤੇ ਭਜਨ ਨਾਲ ਹੁੰਦੀ ਹੈ ।"

ਪਰ ਉਹ ਆਖਣ ਲੱਗੇ, "ਤੁਸੀਂ ਗ੍ਰਹਿਣ ਦੇ ਸਮੇਂ ਅੱਗ ਕਿਉਂ ਬਾਲੀ ਹੈ ? ਇਹ ਮਰਿਆਦਾ ਦੇ ਉਲਟ ਹੈ, ਇਸ ਦਾ ਉੱਤਰ ਦਿਓ ।"

ਗੁਰੂ ਜੀ ਆਖਣ ਲੱਗੇ,

"ਸੁਣੋ ਵੀਰੋ, ਇਹ ਭੀ ਤੁਹਾਡਾ ਵਹਿਮ ਹੈ। ਅੱਗ ਬਾਲਣ ਜਾਂ ਨਾ ਬਾਲਣ ਨਾਲ ਪ੍ਰਭੂ ਨਾ ਗੁੱਸੇ ਹੁੰਦਾ ਹੈ ਨਾ ਪ੍ਰਸੰਨ । ਖਾਣ ਪੀਣ ਦੀਆਂ ਵਸਤਾਂ ਭੀ ਸਭ ਉਸੇ ਦੀਆਂ ਬਣਾਈਆਂ ਹੋਈਆਂ ਹਨ। ਕੋਈ ਸ਼ੈ ਆਪਣੇ ਆਪ ਵਿੱਚ ਨਾ ਪਵਿੱਤਰ ਹੈ ਨਾ ਅਪਵਿੱਤਰ । ਨਾ ਕੋਈ ਵਸਤ ਭਿੱਟੀ ਹੁੰਦੀ ਹੈ ਨਾ ਸੁੱਚੀ ਹੁੰਦੀ ਹੈ। ਸੁੱਚ ਤਾਂ ਮਨ ਦੀ ਹੈ । ਜਿਸ ਦਾ ਮਨ ਸੁੱਚਾ ਹੈ ਉਸ ਦਾ ਭੋਜਨ ਭੀ ਸੁੱਚਾ ਹੈ । ਜਿਸਦੇ ਮਨ ਵਿੱਚ ਮੈਲ ਹੈ ਉਹ ਭਾਵੇਂ ਕਿਸੇ ਜ਼ਾਤੀ ਦਾ ਹੋਵੇ ਉਸਦਾ ਭੋਜਨ ਭੀ ਪਵਿੱਤਰ ਨਹੀਂ ।"

ਸਾਰੇ ਲੋਕੀਂ ਇਹ ਉਪਦੇਸ਼ ਸੁਣ ਕੇ ਸ਼ਾਂਤ ਹੋ ਗਏ ਅਤੇ ਉਥੋਂ ਚਲੇ ਗਏ।

ਜਿਸ ਥਾਂ ਉੱਪਰ ਗੁਰੂ ਜੀ ਨੇ ਡੇਰਾ ਕੀਤਾ ਉਸ ਦੇ ਨੇੜੇ ਹੁਣ ਕੁਰਕਸ਼ੇਤਰ ਦੀ ਯੂਨੀਵਰਸਿਟੀ ਬਣੀ ਹੋਈ ਹੈ ।

# ਤਲਵੰਡੀ ਵੱਲ ਦੂਜੀ ਫੇਰੀ

ਮਰਦਾਨੇ ਨੇ ਇਕ ਦਿਨ ਬੇਨਤੀ ਕੀਤੀ, "ਸੱਚੇ ਪਾਤਿਸਾਹੁ, ਕਈ ਵਰ੍ਹੇ ਹੋ ਗਏ ਹਨ ਘਰੋਂ ਨਿਕਲਿਆਂ, ਕੀ ਪਤਾ ਕੌਣ ਜਿਊਂਦਾ ਹੈ, ਕੌਣ ਮੋਇਆ ਹੈ, ਹੁਕਮ ਹੋਵੇ ਤਾਂ ਘਰ ਵਾਲਿਆਂ ਦੀ ਖ਼ਬਰ ਸਾਰ ਹੀ ਲੈ ਲਈਏ।"

ਗੁਰੂ ਜੀ ਨੇ ਆਖਿਆ, "ਚਲ ਭਾਈ ਮਰਦਾਨਿਆ।"

ਪਹਿਲਾਂ ਸੁਲਤਾਨਪੁਰ ਗਏ। ਭਾਈਆ ਜੈ ਰਾਮ ਜੀ ਨੂੰ ਮਿਲੇ। ਭੈਣ ਨਾਨਕੀ ਨੂੰ ਮਿਲੇ। ਨਵਾਬ ਦੌਲਤ ਖ਼ਾਨ ਨੇ ਭੀ ਦਰਸ਼ਨ ਕੀਤੇ। ਕੁਝ ਦਿਨ ਉਥੇ ਠਹਿਰ ਕੇ ਅਤੇ ਲੋਕਾਂ ਨੂੰ ਉਪਦੇਸ਼ ਦੇ ਕੇ ਗੁਰੂ ਜੀ ਤਲਵੰਡੀ ਨੂੰ ਟੁਰੇ।

ਗੁਰੂ ਜੀ ਦੀ ਸੋਭਾ ਹੁਣ ਤਕ ਬਹੁਤ ਦੂਰ ਦੂਰ ਤਕ ਫੈਲ ਚੁੱਕੀ ਸੀ। ਉਨ੍ਹਾਂ ਦੇ ਪੰਜਾਬ ਵਲ ਪਰਤਣ ਦੀ ਖ਼ਬਰ ਭੀ ਲੋਕਾਂ ਨੂੰ ਜਿਥੇ ਲਗਦੀ, ਉਨ੍ਹਾਂ ਦੇ ਗਿਰਦ ਭਾਰੀ ਇਕੱਠ ਹੋ ਜਾਂਦਾ। ਜਦ ਤਲਵੰਡੀ ਪਹੁੰਚੇ ਤਾਂ ਨਗਰ ਦੇ ਵਾਸੀ, ਰਾਇ ਬੁਲਾਰ, ਅਤੇ ਬਾਬਾ ਕਾਲੂ ਜੀ, ਸਾਰੇ ਨਗਰੋਂ ਬਾਹਰ ਆਏ ਹੋਏ ਸਨ। ਰਾਇ ਬੁਲਾਰ ਨੇ, ਜੋ ਹੁਣ ਬਿਰਧ ਸੀ, ਆਖਿਆ ਕਿ ਮੇਰੇ ਧੰਨ ਭਾਗ ਹਨ ਜੋ ਮਰਨ ਤੋਂ ਪਹਿਲਾਂ ਇਨ੍ਹਾਂ ਦੇ ਦਰਸ਼ਨ ਕੀਤੇ।

ਮਾਤਾ ਜੀ ਗੁਰੂ ਜੀ ਦੇ ਨੇੜੇ ਆਏ। ਗੁਰੂ ਜੀ ਨੇ ਉਨ੍ਹਾਂ ਨੂੰ ਮੱਥਾ ਟੇਕਿਆ। ਮਾਤਾ ਜੀ ਨੇ ਬਹੁਤ ਪਿਆਰ ਕੀਤਾ। ਵੇਖ ਕੇ ਅੱਖਾਂ ਭਰ ਆਈਆਂ।

ਫੇਰ ਗੁਰੂ ਜੀ ਆਪਣੇ ਪਰਵਾਰ ਅਤੇ ਪੁੱਤਰਾਂ ਨੂੰ ਮਿਲੇ। ਉਨ੍ਹਾਂ ਦੇ ਪੁੱਤਰ ਹੁਣ ਖਾਸੇ ਵੱਡੇ ਹੋ ਗਏ ਸਨ ਅਤੇ ਪਾਠਸ਼ਾਲਾ ਵਿਚ ਪੜ੍ਹਦੇ ਸਨ।

ਮਾਤਾ ਜੀ ਨੇ ਗੁਰੂ ਜੀ ਨੂੰ ਆਖਿਆ, "ਪੁੱਤਰ ਹੁਣ ਘਰ ਬੈਠ ਅਸੀਂ ਭੀ ਤੇਰਾ ਸੁਖ ਦੇਖੀਏ। ਆਪਣੇ ਪੁੱਤਰਾਂ ਪਾਸ ਰਹੁ। ਵੇਖ, ਤੇਰੀ ਘਰ ਵਾਲੀ ਕਿਵੇਂ ਤੇਰਾ ਰਾਹ ਤਕਦੀ ਰਹੀ ਹੈ। ਹੁਣ ਇਨ੍ਹਾਂ ਦੀ ਖਬਰ ਸਾਰ ਲੈ।"

ਗੁਰੂ ਜੀ ਨੇ ਉਤਰ ਦਿਤਾ, "ਮਾਤਾ ਜੀ, ਜਿਸ ਕਾਰਜ ਲਈ ਮੈਂ ਦੇਸ ਤੋਂ ਨਿਕਲਿਆ ਹਾਂ ਅਤੇ ਪਰਦੇਸ਼ਾਂ ਵਿਚ ਭਵਿਆ ਹਾਂ, ਉਹ ਅਜੇ ਪੂਰਾ ਨਹੀਂ ਹੋਇਆ। ਸੰਸਾਰ ਉੱਪਰ ਅਜੇ ਭਰਮ ਅਤੇ ਪਾਪ ਦਾ

ਹਨੇਰਾ ਛਾਇਆ ਹੋਇਆ ਹੈ। ਸੋ ਅਕਾਲ-ਪੁਰਖ ਦਾ ਹੁਕਮ ਹੈ ਕਿ ਮੈਂ ਮੁੜ ਲੋਕਾਂ ਵਿਚਕਾਰ ਜਾਵਾਂ ਅਤੇ ਉਸਦਾ ਹੁਕਮ ਲੋਕਾਂ ਨੂੰ ਸੁਣਾਵਾਂ ਕਿ ਭਲੇ ਕੰਮ ਕਰੋ।"

ਇਹ ਸੁਣ'ਕੇ ਮਾਤਾ ਜੀ ਚੁੱਪ ਕਰ ਰਹੇ ਅਤੇ ਆਖਣ ਲੱਗੇ, "ਤੂੰ ਸਿਆਣਾ ਹੈਂ, ਜੋ ਚੰਗਾ ਸਮਝੇਂ ਕਰ।"

ਮਾਤਾ ਸੁਲੱਖਣੀ ਅਤੇ ਪੁਤਰਾਂ ਬਾਰੇ ਗੁਰੂ ਜੀ ਨੇ ਆਖਿਆ, "ਇਨ੍ਹਾਂ ਦਾ ਫਿਕਰ ਆਪ ਪਰਮਾਤਮਾ ਨੂੰ ਹੈ, ਉਹੀ ਇਨ੍ਹਾਂ ਦੀ ਪਾਲਣਾ ਤੇ ਰੱਖਿਆ ਕਰੇਗਾ।"

ਚੋਖਾ ਸਮਾਂ ਤਲਵੰਡੀ ਵਿਚ ਰਹਿ ਕੇ ਗੁਰੂ ਜੀ ਫੇਰ ਧਰਮ ਦਾ ਪਰਚਾਰ ਕਰਨ ਲਈ ਨਿਕਲ ਟੁਰੇ।

# ਸੁਮੇਰ ਪਰਬਤ ਉਪਰ ਚੜ੍ਹਾਈ ਅਤੇ ਸਿੱਧਾਂ ਨਾਲ ਚਰਚਾ

ਗੁਰੂ ਜੀ ਕਸ਼ਮੀਰ ਵਿਚ ਦੀ ਹੁੰਦੇ ਪਹਾੜਾਂ ਉਪਰ ਜਾ ਚੜ੍ਹੇ। ਕਿਤੇ ਸਿੱਧੀਆਂ ਚੜ੍ਹਾਈਆਂ ਆਈਆਂ, ਕਿਤੇ ਪਹਾੜੀਆਂ ਦੇ ਇਰਦ ਗਿਰਦ ਡੰਡੀਆਂ ਰਾਹੀਂ ਲੰਘੇ। ਉਥੇ ਤਰ੍ਹਾਂ ਤਰ੍ਹਾਂ ਦੇ ਫਲ ਫੁੱਲ ਬੂਟੇ ਉਗੇ ਉਨ੍ਹਾਂ ਨੇ ਵੇਖੇ। ਅਨੇਕ ਜੰਗਲੀ ਤੇ ਭਿਆਨਕ ਜਾਨਵਰ ਉਨ੍ਹਾਂ ਪਹਾੜਾਂ ਉੱਤੇ ਮਿਲੇ। ਜਾਂਦੇ ਜਾਂਦੇ ਅੰਤ ਨੂੰ ਗੁਰੂ ਜੀ ਉਸ ਸੁਮੇਰ ਪਰਬਤ ਉਪਰ ਪਹੁੰਚੇ ਜਿਥੇ ਦੇਵਤਾ ਅਤੇ ਮਹਾਨ ਸਿੱਧੀ ਵਾਲੇ ਮਹਾਤਮਾ ਰਹਿੰਦੇ ਸਨ।

ਸਿੱਧ ਇਹ ਦੇਖ ਕੇ ਹੈਰਾਨ ਹੋਏ ਕਿ ਇਸ ਥਾਂ ਉਤੇ ਪਹੁੰਚਣਾ ਤਾਂ ਬੜਾ ਕਠਨ ਹੈ, ਇਹ ਕਿਸ ਤਰ੍ਹਾਂ ਪਹੁੰਚ ਗਏ ? ਸਿੱਧਾਂ ਨੇ ਪੁਛਿਆ, "ਕਿਹੜੀ ਸ਼ਕਤੀ ਦੇ ਆਸਰੇ ਤੁਸੀਂ ਇਥੇ ਪਹੁੰਚੇ ਹੋ ?"

ਗੁਰੂ ਜੀ ਨੇ ਉਤਰ ਦਿੱਤਾ, "ਅਸੀਂ ਤਾਂ ਪਰਮੇਸ਼ਰ ਦਾ ਨਾਉਂ ਜਪਿਆ ਹੈ, ਸ਼ਰਧਾ ਭਾਵ ਅਤੇ ਪ੍ਰੇਮ ਨਾਲ ਉਸਦੀ ਭਗਤੀ ਕੀਤੀ ਹੈ। ਇਹੋ ਸ਼ਕਤੀ ਸਾਨੂੰ ਇਥੇ ਲੈ ਆਈ ਹੈ।"

ਫੇਰ ਸਿੱਧ ਪੁੱਛਣ ਲੱਗੇ, "ਸੰਸਾਰ ਦਾ ਕੀ ਹਾਲ ਹੈ ?"

ਗੁਰੂ ਜੀ ਨੇ ਆਖਿਆ, "ਨਾਥ ਜੀ ਕੀ ਪੁੱਛਦੇ ਹੋ ? ਸੰਸਾਰ ਵਿਚ ਸਭ ਪਾਸੀਂ ਕੂੜ ਦਾ ਪਸਾਰਾ ਹੈ, ਸੱਚ ਕਿਧਰੇ ਦਿਸਦਾ ਨਹੀਂ। ਪ੍ਰਿਥਵੀ ਉਤੇ ਬੇਅੰਤ ਪਾਪ ਹੋ ਰਹੇ ਹਨ, ਲੋਕਾਂ ਨੂੰ ਪਾਪਾਂ ਤੋਂ ਬਚਾ ਕੇ ਸਿੱਧੇ ਰਾਹ ਪਾਉਣ ਵਾਲਾ ਕਿਧਰੇ ਕੋਈ ਦਿਖਾਈ ਨਹੀਂ ਦਿੰਦਾ। ਤੁਹਾਡੇ ਜਿਹੇ ਮਹਾਤਮਾ ਜਦ ਆਪ ਹੀ ਸੰਸਾਰ ਨੂੰ ਛੱਡ ਕੇ ਪਹਾੜਾਂ ਵਿਚ ਛੁੱਪ ਬੈਠੇ ਹਨ ਤਾਂ ਸੰਸਾਰ ਦਾ ਪਾਰ ਉਤਾਰਾ ਕੌਣ ਕਰੇ ਅਤੇ ਗਿਆਨ-ਹੀਨ ਅੰਨ੍ਹੀ ਪਰਜਾ ਨੂੰ ਰਾਹੇ ਕੌਣ ਪਾਏ ?"

ਸਿੱਧਾਂ ਨੇ ਆਪਣੀ ਜਾਦੂ-ਸ਼ਕਤੀ ਦੇ ਕੌਤਕ ਵਿਖਾਉਣੇ ਸ਼ੁਰੂ ਕੀਤੇ ਅਤੇ ਉਨ੍ਹਾਂ ਨੂੰ ਖੱਪਰ ਵਿਚ ਪਾਣੀ ਲਿਆਉਣ ਲਈ ਹੇਠਾਂ ਤਾਲ ਉਪਰ ਭੇਜਿਆ। ਗੁਰੂ ਜੀ ਪਾਣੀ ਲੈਣ ਚਲੇ ਗਏ। ਅੱਗੇ ਤਾਲ ਵਿਚ ਪਾਣੀਦੀ ਥਾਂ ਸਿੱਧਾਂ ਨੇ ਆਪਣੀ ਸ਼ਕਤੀ ਨਾਲ ਰਤਨ, ਜਵਾਹਰ ਤੇ ਲਾਲ ਬਣਾ ਦਿੱਤੇ। ਗੁਰੂ ਜੀ ਸਭ ਕੁਝ ਸਮਝਦੇ ਸਨ ਕਿ ਸਿੱਧ ਉਨ੍ਹਾਂ ਨੂੰ ਲਾਲਚ ਦੇਕੇ ਵੱਸ ਵਿਚ ਕਰਨਾ ਚਾਹੁੰਦੇ ਹਨ। ਵਾਪਸ ਮੁੜ ਆਏ ਅਤੇ ਕਹਿਣ ਲਗੇ, "ਨਾਥ ਜੀ ਉਸ ਤਾਲ ਵਿਚ ਪਾਣੀ ਨਹੀਂ ਹੈ।"

ਨਾਥਾਂ ਨੇ ਦੇਖਿਆ ਕਿ ਇਸ ਨੂੰ ਨਾ ਰਤਨ, ਜਵਾਹਰ ਅਤੇ ਲਾਲ ਹੀ ਭਰਮਾਉਂਦੇ ਹਨ ਅਤੇ ਨਾ ਜਾਦੂ ਦੀ ਸ਼ਕਤੀ ਦਾ ਹੀ ਕੋਈ ਅਸਰ ਹੁੰਦਾ ਹੈ। ਉਨ੍ਹਾਂ ਨੇ ਹਾਰ ਮੰਨ ਲਈ।

ਗੁਰੂ ਜੀ ਨੇ ਨਾਥਾਂ ਨੂੰ ਕਿਹਾ, "ਸਾਧੂ ਅਤੇ ਮਹਾਤਮਾ ਦਾ ਧਰਮ ਤਾਂ ਇਹ ਹੈ ਕਿ ਸੰਸਾਰ ਵਿਚ ਜੀਵਾਂ ਨੂੰ ਨੇਕ ਕੰਮ ਕਰਨ ਦਾ ਉਪਦੇਸ਼ ਦੇਵੇ ਤਾਂਜੋ ਜੀਵ ਪਾਪਾਂ ਤੋਂ ਬਚੇ ਰਹਿਣ। ਆਪਸ ਵਿਚ ਵੈਰ ਵਿਰੋਧ ਨਾ ਰੱਖਣ। ਜੇਕਰ ਸੰਸਾਰੀ ਜੀਵ ਤਾਂ ਭਰਮਾਂ ਭੁਲੇਖਿਆਂ ਵਿਚ ਫਸੇ ਹੋਣ ਅਤੇ ਸੰਤ ਮਹਾਤਮਾ ਆਪ ਸੰਸਾਰ ਤੋਂ ਨਿਆਰੇ ਬੈਠੇ ਅੱਖਾਂ ਨੂੜ ਛੱਡਣ ਤਾਂ ਇਸ ਨਾਲ ਪਾਪ ਵਧਦੇ ਹਨ। ਤੁਸੀਂ ਆਪਣਾ ਧਰਮ ਪਛਾਣੋ, ਸੰਸਾਰੀ ਜੀਵਾਂ ਦੇ ਨੇੜੇ ਰਹਿਕੇ ਉਨ੍ਹਾਂ ਨੂੰ ਭਲਿਆਈ ਦਾ ਉਪਦੇਸ਼ ਦਿਉ। ਇਸ ਨਾਲ ਤੁਹਾਡਾ ਜੀਵਨ ਭੀ ਸਫ਼ਲ ਹੋਵੇਗਾ। ਸੰਸਾਰ ਦਾ ਵੀ ਕਲਿਆਣ ਹੋਵੇਗਾ।"

ਇਸ ਤਰ੍ਹਾਂ ਦਾ ਉਪਦੇਸ਼ ਦੇ ਕੇ ਗੁਰੂ ਜੀ ਫਿਰ ਦੇਸ ਵਲ ਨੂੰ ਪਰਤੇ।

# ਸੱਜਣ ਠੱਗ ਦਾ ਸੁਧਾਰ

ਗੁਰੂ ਜੀ ਅਤੇ ਮਰਦਾਨਾ ਇਕ ਦਿਨ ਇਕ ਨਗਰ ਦੇ ਨੇੜੇ ਪਹੁੰਚੇ ਜਿਸ ਦਾ ਨਾਉਂ ਤੁਲੰਭਾ ਸੀ ਤੇ ਜੋ ਹੁਣ ਪੱਛਮੀ ਪਾਕਿਸਤਾਨ ਵਿਚ ਹੈ। ਇਸ ਦੇ ਬਾਹਰ ਰਾਹ ਉਤੇ ਬੜੀਆਂ ਸੁੰਦਰ ਅਤੇ ਉੱਚੀਆਂ ਪੱਕੀਆਂ ਹਵੇਲੀਆਂ ਬਣੀਆਂ ਹੋਈਆਂ ਸਨ। ਉਚੀ ਵਲਗਣ ਵਿਚ ਇਕ ਵਡਾ ਸਾਰਾ ਦਰਵਾਜ਼ਾ ਅਤੇ ਡਿਉਢੀ ਸੀ। ਡਿਉਢੀ ਦੇ ਅੰਦਰ ਲੰਘੀਏ ਤਾਂ ਦੋਹਾਂ ਖੂੰਜਿਆਂ ਵਿਚ ਦੋ ਬੜੇ ਸੁੰਦਰ ਧਰਮ-ਅਸਥਾਨ ਬਣਾਏ ਹੋਏ ਸਨ, ਇਕ ਹਿੰਦੂਆ ਵਾਸਤੇ ਪੂਜਾ-ਪਾਠ ਕਰਨ ਲਈ ਠਾਕਰ-ਦੁਆਰਾ ਦੂਜਾ ਮੁਸਲਮਾਨਾਂ ਲਈ ਨਮਾਜ਼ ਪੜ੍ਹਨ ਵਾਸਤੇ ਮਸੀਤ। ਇਸ ਨੂੰ ਸ਼ੇਖ ਸਜਣ ਦਾ ਸਥਾਨ ਕਹਿੰਦੇ ਸਨ। ਠਾਕਰ ਦੁਆਰੇ ਅਤੇ ਮਸੀਤ ਤੋਂ ਅੱਡ ਥਾਂ ਉਤੇ ਉੱਚੀਆਂ ਉੱਚੀਆਂ ਮਾੜੀਆਂ ਅਤੇ ਪੱਕੇ ਚੋਬਾਰੇ ਪਾਏ ਸਨ ਜਿਥੇ ਸੱਜਣ ਆਏ ਗਏ ਰਾਹੀਆਂ ਨੂੰ ਆਰਾਮ ਕਰਨ ਲਈ ਠਹਿਰਾਉਂਦਾ।

ਸ਼ੇਖ ਸੱਜਣ ਆਏ ਗਏ ਦੀ ਬੜੀ ਸੇਵਾ ਕਰਦਾ ਅਤੇ ਜਦ ਰਾਤ ਪੈਂਦੀ ਤਾਂ ਹੱਥ ਜੋੜ ਕੇ ਬੇਨਤੀ ਕਰਦਾ, "ਆਓ ਜੀ ਹੁਣ ਆਰਾਮ ਕਰੋ।"

ਬੜੇ ਸੁੰਦਰ ਆਰਾਮ ਦੇਣ ਵਾਲੇ ਬਿਸਤਰਿਆਂ ਉਤੇ ਸੰਵਾ ਦਿੰਦਾ ਫੇਰ ਰਾਤ ਨੂੰ ਜਦ ਦਾਉ ਲਗਦਾ ਤਾਂ ਸੁੱਤੇ ਪਏ ਤੇ ਵਾਰ ਕਰ ਕੇ ਮਾਰ ਸੁਟਦਾ। ਉਸ ਦਾ ਧਨ, ਕਪੜੇ ਅਤੇ ਹੋਰ ਸਮਾਨ ਸਾਂਭ ਲੈਂਦਾ ਫਿਰ ਉਸ ਮੋਏ ਦੇ ਸਰੀਰ ਨੂੰ ਉਨ੍ਹਾਂ ਚੋਬਾਰਿਆਂ ਹੇਠ ਬਣੇ ਚੋਰ-ਖੂਹਾਂ ਵਿਚ ਸੁੱਟ ਦਿੰਦਾ। ਅਨੇਕ ਮਾਸੂਮ ਅਣਜਾਣ ਰਾਹੀ ਆਏ, ਉਸ ਸੱਜਣ ਠੱਗ ਦੇ ਪੰਜੇ ਵਿਚ ਫਸੇ ਅਤੇ ਫੇਰ ਕਦੇ ਉਨ੍ਹਾਂ ਦੀ ਕੋਈ ਉੱਘ-ਸੁੱਘ ਨਾ ਨਿਕਲੀ।

ਗੁਰੂ ਜੀ ਭੀ ਮਰਦਾਨੇ ਨਾਲ ਸ਼ੇਖ ਸੱਜਣ ਦੇ ਬੂਹੇ ਉਤੇ ਪਹੁੰਚ ਗਏ। ਅੱਗੇ ਸੱਜਣ ਬੈਠਾ ਦਿੱਸਿਆ। ਚਿੱਟੇ-ਦੁੱਧ ਧੋਤੇ ਕਪੜੇ, ਭਰਵਾਂ ਸਰੀਰ, ਵੇਖਣ ਨੂੰ ਬੜਾ ਭਲਾ-ਲੋਕ ਜਾਪੇ।

ਸ਼ੇਖ ਸੱਜਣ ਨੇ ਭੀ ਵੇਖਿਆ ਕਿ ਚਾਕਰ ਸਮੇਤ ਕੋਈ ਆਇਆ ਹੈ। ਗੁਰੂ ਜੀ ਦੇ ਮੂੰਹ ਉਤੇ ਲਾਲੀ ਦੇਖੀ, ਦਿਲ ਵਿਚ ਕਹਿਣ ਲੱਗਾ, "ਕੋਈ ਬੜਾ ਧਨੀ ਜਾਪਦਾ ਹੈ, ਭੇਖ ਫ਼ਕੀਰਾਂ ਦਾ ਬਣਾਇਆ ਹੈ ਤਾਂ ਜੋ ਕੋਈ ਇਸ ਦੇ ਪਾਸ ਜੋ ਮਾਲ ਧਨ ਹੈ, ਉਸ ਬਾਰੇ ਸ਼ੱਕ ਨਾ ਕਰੇ।

ਸੱਜਣ ਨੇ ਬੂਹੇ ਉਤੇ ਜਾ ਕੇ ਗੁਰੂ ਜੀ ਦੀ ਅਤੇ ਮਰਦਾਨੇ ਦੀ ਬੜੀ ਆਉ ਭਗਤ ਕੀਤੀ। ਅੰਦਰ ਲੈ ਜਾ ਕੇ ਮੰਜੀਆਂ ਉਤੇ ਬੈਠਾਏ। ਗਰਮ ਪਾਣੀ ਪੈਰ ਧੋਣ ਲਈ ਲਿਆਇਆ ਅਤੇ ਬੜੀ ਸੇਵਾ ਕੀਤੀ।

ਤ੍ਰਿਕਾਲਾਂ ਹੋਈਆਂ, ਰਾਤ ਪਈ। ਜਦੋਂ ਖਾਸਾ ਹਨੇਰਾ ਹੋਇਆ ਅਤੇ ਰਾਤ ਚੋਖੀ ਬੀਤ ਗਈ ਤਾਂ ਸੱਜਣ ਨੇ ਬੇਨਤੀ ਕੀਤੀ, "ਜੀ ਥੱਕੇ ਹੋਵੋਗੇ ? ਚਲੋ ਅਰਾਮ ਕਰੋ, ਪਲੰਘ ਡੱਠੇ ਹੈਨ।"

ਗੁਰੂ ਜੀ ਨੇ ਉਤਰ ਦਿਤਾ, "ਭਾਈ ਆਖੇਂ ਤਾਂ ਇਕ ਸ਼ਬਦ ਰੱਬ ਦੀ ਬੰਦਗੀ ਦਾ ਪੜ੍ਹ ਲਈਏ, ਫੇਰ ਅਰਾਮ ਕਰਦੇ ਹਾਂ।" ਗੁਰੂ ਜੀ ਨੇ ਸ਼ਬਦ ਪੜ੍ਹਿਆ :—

"ਉਜਲੁ ਕੈਹਾ ਚਿਲਕਣਾ ਘੋਟਿਮ ਕਾਲੜੀ ਮਸੁ ॥
ਧੋਤਿਆ ਜੂਠਿ ਨ ਉਤਰੈ ਜੇ ਸਉ ਧੋਵਾ ਤਿਸੁ ॥
ਸਜਣ ਸੇਈ ਨਾਲਿ ਮੈ ਚਲਦਿਆ ਨਾਲਿ ਚਲੰਨਿ ॥
ਜਿਥੈ ਲੇਖਾ ਮੰਗੀਐ ਤਿਥੈ ਖੜੇ ਦਿਸੰਨਿ ॥"

ਫੇਰ ਉਸਦੀਆਂ ਹਵੇਲੀਆਂ ਵੱਲ ਵੇਖ ਕੇ ਕਹਿਣ ਲਗੇ :—

"ਕੋਠੇ ਮੰਡਪ ਮਾੜੀਆ ਪਾਸਹੁ ਚਿਤਵੀਆਹਾ ॥
ਢਠੀਆ ਕੰਮਿ ਨ ਆਵਨੀ ਵਿਚਹੁ ਸਖਣੀਆਹਾ ॥"

ਸਫੈਦ ਪੁਸ਼ਾਕ ਪਾਈ ਸਾਹਮਣੇ ਸੱਜਣ ਬੈਠਾ ਸੀ, ਜਦ ਗੁਰੂ ਜੀ ਬੋਲੇ :—

"ਬਗਾ ਬਗੇ ਕਪੜੇ ਤੀਰਥ ਮੰਝਿ ਵਸੰਨਿ ॥
ਘੁਟਿ ਘੁਟਿ ਜੀਆ ਖਾਵਣੇ ਬਗੇ ਨਾ ਕਹੀਅਨਿ ॥"

ਸਜਣ ਦੀ ਸੁਰਤ ਵਿਚੋਂ ਉਸਦੀ ਪਿਛਲੀ ਸਾਰੀ ਜ਼ਿੰਦਗੀ ਦੇ ਪਾਪ ਦੀਆਂ ਘਟਨਾਵਾਂ ਇਕ ਇਕ ਕਰਕੇ ਫਿਰ ਗਈਆਂ ਕਿ ਕਿਵੇਂ ਉਸਨੇ ਹਜ਼ਾਰਾਂ ਬੰਦਿਆਂ ਦਾ ਖ਼ੂਨ ਕੀਤਾ ਸੀ ਅਤੇ ਉਨ੍ਹਾਂ ਦੀ ਕਮਾਈ ਸਾਂਭੀ ਸੀ। ਉਸ ਨੂੰ ਜਾਪਿਆ ਜਿਵੇਂ ਉਹ ਸੱਚ ਮੁੱਚ ਹੀ ਮੱਛੀਆਂ ਖਾਣ ਵਾਲਾ ਬਗਲਾ ਭਗਤ ਹੈ। ਫਿਰ ਉਸ ਆਪਣੇ ਸੁੰਦਰ ਸਰੀਰ ਵੱਲ ਤੱਕਿਆ। ਗੁਰੂ ਜੀ ਗਾ ਰਹੇ ਸਨ :—

"ਸਿੰਮਲ ਰੁਖੁ ਸਰੀਰੁ ਮੈ ਮੈ ਜਨ ਦੇਖਿ ਭੁਲੰਨਿ ॥
ਸੇ ਫਲ ਕੰਮਿ ਨ ਆਵਨੀ ਤੇ ਗੁਣ ਮੈ ਤਨਿ ਹੰਨਿ ॥"

ਸਜਣ ਨੇ ਸੋਚਿਆ ਸੱਚ ਮੁਚ ਹੀ ਉਹ ਗੁਣਾਂ ਤੋਂ ਖਾਲੀ ਹੈ। ਉਸਨੂੰ ਇੰਜ ਜਾਪਿਆ ਜਿਵੇਂ ਉਸ ਦੀਆਂ ਅੱਖੀਆਂ ਦੀ ਜੋਤ ਘਟ ਰਹੀ ਹੈ ਤੇ ਉਸਦਾ ਸਿਰ ਭਾਰਾ ਹੋ ਗਿਆ ਹੈ, ਜਿਵੇਂ ਕਿਸੇ ਨੇ ਭਾਰੀ ਪੰਡ ਸਿਰ ਉਤੇ ਰੱਖ ਦਿੱਤੀ ਹੋਵੇ। ਗੁਰੂ ਜੀ ਨੇ ਅਗਲੀ ਪੰਕਤੀ ਉਚਾਰੀ :—

"ਅੰਧੁਲੈ ਭਾਰੁ ਉਠਾਇਆ ਡੂਗਰ ਵਾਟ ਬਹੁਤੁ ॥
ਅਖੀ ਲੋੜੀ ਨਾ ਲਹਾ ਹਉ ਚੜਿ ਲੰਘਾ ਕਿਤੁ ॥"

ਹੁਣ ਉਸਦੇ ਮਨ ਵਿਚ ਪਾਪਾਂ ਦੇ ਦੰਡ ਦਾ ਜੋ ਉਸਨੂੰ ਭੁਗਤਣਾ ਪੈਣਾ ਸੀ, ਖਿਆਲ ਆਇਆ, ਸੋਚਣ ਲੱਗਾ ਕਿਵੇਂ ਛੁੱਟਕਾਰਾ ਹੋਵੇ ? ਗੁਰੂ ਜੀ ਨੇ ਸ਼ਬਦ ਦੀਆਂ ਆਖ਼ਰੀ ਤੁੱਕਾਂ ਉਚਾਰੀਆਂ :—

"ਚਾਕਰੀਆ ਚੰਗਿਆਈਆ ਅਵਰ ਸਿਆਣਪ ਕਿਤੁ ॥
ਨਾਨਕ ਨਾਮੁ ਸਮਾਲਿ ਤੂ ਬਧਾ ਛੁਟਹਿ ਜਿਤੁ ॥"

ਸੱਜਣ ਉਠ ਕੇ ਪੈਰੀਂ ਪੈ ਗਿਆ। ਉਸ ਨੇ ਸੋਚਿਆ, "ਇਹ ਤਾਂ ਸਾਰੀ ਤਸਵੀਰ ਹੀ ਉਨ੍ਹਾਂ ਨੇ ਮੇਰੇ ਜੀਵਨ ਦੀ ਖਿੱਚ ਦਿੱਤੀ ਹੈ, ਇਨ੍ਹਾਂ ਮਹਾਂਪੁਰਖਾਂ ਨੂੰ ਸਾਰਾ ਚਾਨਣ ਹੈ, ਇਹ ਜਾਣੀ-ਜਾਣ ਹਨ।"

ਲੱਗਾ ਭੁੱਲਾਂ ਬਖ਼ਸ਼ਾਣ। ਫਿਰ ਉਸ ਨੇ ਜੋ ਪਾਪ ਕੀਤੇ ਸਨ, ਸਭ ਕੁਝ ਸੱਚ ਸੱਚ ਦੱਸ ਦਿੱਤੇ।

ਗੁਰੂ ਜੀ ਨੇ ਆਖਿਆ, "ਜਿਨ੍ਹਾਂ ਦਾ ਤੈਨੂੰ ਕੁਝ ਥਹੁ ਪਤਾ ਹੈ, ਉਨ੍ਹਾਂ ਦੇ ਘਰੀਂ ਲੁਟਿਆ ਮਾਲ ਪੁਚਾ ਦੇ, ਹਵੇਲੀਆਂ ਢਾਹ ਦੇ, ਇਹ ਪਾਪ ਦੀ ਕਮਾਈ ਦੀਆਂ ਬਣੀਆਂ ਹਨ।" ਸੱਜਣ ਨੇ, "ਸਤਿਵਚਨ" ਆਖ, ਉਵੇਂ ਹੀ ਕੀਤਾ।

ਨਵੇਂ ਕੋਠੇ ਪਾਏ ਗਏ। ਸੱਜਣ ਨੇ ਹੱਕ-ਹਲਾਲ ਦੀ ਕਿਰਤ ਕਰਨੀ ਆਰੰਭ ਦਿਤੀ। ਰੱਬ ਦਾ ਨਾਮੁ ਜੱਪਣ ਲੱਗਾ ਅਤੇ ਭਲਾ ਪੁਰਸ਼ ਬਣ ਕੇ ਜੀਵਨ ਬਤੀਤ ਕਰਨ ਲੱਗਾ।

# ਮੱਕੇ ਦੀ ਸਾਖੀ

ਗੁਰੂ ਜੀ ਅਤੇ ਮਰਦਾਨਾ ਮੱਕੇ ਨੂੰ ਚੱਲੇ। ਮੱਕਾ ਅਰਬ ਦੇਸ ਵਿਚ ਮੁਸਲਮਾਨਾਂ ਦਾ ਧਾਰਮਿਕ ਸਥਾਨ ਹੈ। ਇਥੇ ਮੁਸਲਮਾਨ ਯਾਤਰਾ ਕਰਨ ਲਈ ਜਾਂਦੇ ਹਨ ਜਿਸ ਨੂੰ ਹੱਜ ਆਖਦੇ ਹਨ। ਕਿਤੇ ਪੈਦਲ ਤੁਰਦੇ, ਕਿਤੇ ਊਠਾਂ ਪੁਰ ਚੜ੍ਹਦੇ। ਇਉਂ ਕਈ ਦਿਨਾਂ ਦਾ ਪੈਂਡਾ ਕਰਕੇ ਉਹ ਮੱਕੇ ਪਹੁੰਚੇ। ਹੱਜ ਕਰਨ ਵਾਲਿਆਂ ਦੇ ਦੀਨ ਅਨੁਸਾਰ ਸਾਰੇ ਕਰਮ ਕੀਤੇ।

ਰਾਤ ਪਈ ਤਾਂ ਗੁਰੂ ਜੀ ਉਥੇ ਪਰਕਰਮਾ ਵਿੱਚ ਹੀ ਲੇਟ ਗਏ, ਪੈਰ ਕਾਅਬੇ ਵੱਲ ਕਰ ਲਏ ਅਤੇ ਸੌਂ ਗਏ।

ਮੁਸਲਮਾਨ ਕਾਅਬੇ ਨੂੰ ਖ਼ੁਦਾ ਦਾ ਘਰ ਮੰਨਦੇ ਹਨ ਅਤੇ ਕਾਅਬੇ ਵੱਲ ਪੈਰ ਕਰਨੇ ਚੰਗੇ ਨਹੀਂ ਸਮਝਦੇ। ਜਦੋਂ ਇਕ ਹਾਜੀ ਜੀਵਨ ਪਰਕਰਮਾ ਕਰਦਾ ਹੋਇਆ ਗੁਰੂ ਜੀ ਪਾਸ ਪੁੱਜਾ ਤਾਂ ਕਾਅਬੇ ਵੱਲ ਪੈਰ ਦੇਖ ਕੇ ਬੜਾ ਗੁੱਸਾ ਕੀਤਾ ਅਤੇ ਬੋਲਿਆ, "ਤੂੰ ਕੌਣ ਹੈਂ ਜੋ ਖ਼ੁਦਾ ਦੇ ਘਰ ਵੱਲ ਪੈਰ ਕਰਕੇ ਸੁੱਤਾ ਹੋਇਆ ਏਂ ?"

ਗੁਰੂ ਜੀ ਨੇ ਆਖਿਆ, "ਭਾਈ, ਦੱਸ ਉਹ ਕਿਹੜਾ ਪਾਸਾ ਹੈ ਜਿੱਧਰ ਖ਼ੁਦਾ ਨਹੀਂ ?"

ਇਹ ਸੁਣਦਿਆਂ ਭਰਮ ਦੇ ਪਰਦੇ ਚੁੱਕੇ ਗਏ, ਕਿਉਂ ਜੋ ਰੱਬ ਕਿਸੇ ਇੱਕ ਥਾਂ ਨਹੀਂ ਵਸਦਾ, ਉਹ ਤਾਂ ਸਾਰੀ ਸ੍ਰਿਸ਼ਟੀ ਵਿਚ ਹੀ ਵਿਆਪਕ ਹੈ।

ਇੰਜ ਗੁਰੂ ਜੀ ਨੇ ਸਾਰੇ ਮੱਕੇਵਾਲਿਆਂ ਨੂੰ ਉਪਦੇਸ਼ ਦਿੱਤਾ ਕਿ ਰੱਬ ਸਾਰਿਆਂ ਦਾ ਸਾਂਝਾ ਹੈ।

# ਬਗ਼ਦਾਦ ਦੇ ਪੀਰ ਨੂੰ ਉਪਦੇਸ਼

ਫਿਰ ਗੁਰੂ ਜੀ ਤੇ ਮਰਦਾਨਾ ਬਗਦਾਦ ਗਏ। ਬਗਦਾਦ ਇਰਾਕ ਦੇਸ਼ ਵਿਚ ਇਕ ਬਹੁਤ ਵੱਡਾ ਸ਼ਹਿਰ ਹੈ। ਇਥੇ ਵੱਡੇ ਵੱਡੇ ਮਦਰਸੇ ਤੇ ਯੂਨੀਵਰਸਟੀਆਂ ਸਨ ਤੇ ਭਾਰੇ ਵਿਦਵਾਨ ਇਸ ਸ਼ਹਿਰ ਵਿਚ ਮਿਲਦੇ ਸਨ। ਗੁਰੂ ਜੀ ਨੇ ਬਗ਼ਦਾਦ ਦੇ ਬਾਹਰ ਹੀ ਡੇਰਾ ਕੀਤਾ। ਬਾਂਗ ਦਿੱਤੀ। ਲੋਕ ਹੈਰਾਨ ਹੋਏ ਕਿਉਂਕਿ ਐਸੀ ਬਾਂਗ ਉਨ੍ਹਾਂ ਅਗੇ ਕਦੇ ਨਹੀਂ ਸੁਣੀ ਸੀ।

ਉਥੋਂ ਦਾ ਵੱਡਾ ਪੀਰ ਭੀ ਹੈਰਾਨ ਹੋਇਆ। ਪਤਾ ਕੀਤਾ ਕਿ ਉਹ ਕੌਣ ਹੈ ਜਿਸ ਦੀ ਬਾਂਗ ਵਿਚ ਇੰਨਾਂ ਰੱਸ ਤੇ ਭਗਤੀ ਹੈ।

ਪੀਰ ਨੇ ਆ ਕੇ ਪੁਛਿਆ, "ਤੁਸੀਂ ਕੌਣ ਹੋ ? ਤੇ ਕਿਸ ਘਰਾਣੇ ਦੇ ਦਰਵੇਸ਼ ਹੋ ?"

ਮਰਦਾਨੇ ਉਤੱਰ ਦਿੱਤਾ, "ਇਹ ਗੁਰੂ ਨਾਨਕ ਹਨ, ਜੋ ਕਲਿਜੁਗ ਦੇ ਅਵਤਾਰ ਹਨ। ਇੱਕ ਅਕਾਲ ਪੁਰਖ ਤੋਂ ਬਿਨਾਂ ਹੋਰ ਕਿਸੇ ਨੂੰ ਨਹੀਂ ਮੰਨਦੇ, ਇਹੀ ਉਹ ਫ਼ਕੀਰ ਹਨ ਜੋ ਸਾਰੇ ਸੰਸਾਰ ਵਿਚ ਪ੍ਰਸਿਧ ਹਨ।

ਪੀਰ ਨੇ ਕਈ ਪ੍ਰਸ਼ਨ ਕੀਤੇ ਅਤੇ ਖਾਸ ਕਰਕੇ ਇਹ ਪੁਛਿਆ ਕਿ ਰੱਬ ਦੀ ਨਜ਼ਰ ਵਿਚ ਹਿੰਦੂ ਚੰਗੇ ਹਨ ਕਿ ਮੁਸਲਮਾਨ।

ਗੁਰੂ ਜੀ ਨੇ ਆਖਿਆ, "ਨਾ ਕੋਈ ਚੰਗਾ ਹੈ ਨਾ ਮੰਦਾ। ਚੰਗਾ ਉਹ ਹੈ ਜਿਸਦੇ ਕੰਮ ਚੰਗੇ ਹਨ।"

ਪੀਰ ਨੇ ਹੋਰ ਭੀ ਕਈ ਤਰ੍ਹਾਂ ਦੇ ਪ੍ਰਸ਼ਨ ਕੀਤੇ। ਇੰਜ ਗੁਰੂ ਜੀ ਨੇ ਉਤਰ ਦੇ ਕੇ ਉਸਦੀ ਤਸੱਲੀ ਕੀਤੀ। ਪਰ ਪੀਰ ਨੂੰ ਗੁਰੂ ਜੀ ਦੀ ਕਹੀ ਇਸ ਗੱਲ ਉਤੇ ਕਿ ਕਈ ਪਾਤਾਲ ਅਤੇ ਕਈ ਲੱਖ ਆਗਾਸ ਹਨ, ਵਿਸ਼ਵਾਸ਼ ਨਾ ਆਵੇ। ਉਹ ਆਖੇ "ਕੋਈ ਤਿੰਨ ਲੋਕ ਆਕਾਸ ਧਰਤੀ ਤੇ ਪਾਤਾਲ ਮੰਨਦਾ ਹੈ, ਅਤੇ ਕੋਈ ਸੱਤ ਆਕਾਸ਼ ਤੇ ਸੱਤ ਪਾਤਾਲ ਮੰਨਦਾ ਹੈ, ਪਰ ਤੁਸੀਂ ਕਹਿੰਦੇ ਹੋ ਲੱਖਾਂ ਹੀ ਆਕਾਸ਼ ਹਨ ਤੇ ਲੱਖਾਂ ਹੀ ਪਾਤਾਲ ਹਨ, ਇਹ ਗੱਲ ਕਿਵੇਂ ਬਣੀ ? ਜੇ ਤੁਸਾਂ ਵੇਖੇ ਹਨ ਤਾਂ ਸਾਨੂੰ ਭੀ ਦਿਖਾਓ।"

ਗੁਰੂ ਜੀ ਨੇ ਪੀਰ ਦੇ ਪੁੱਤਰ ਦੇ ਮੱਥੇ ਤੇ ਹੱਥ ਰੱਖਿਆ ਅਤੇ ਉਸ ਨੂੰ ਆਖਿਆ "ਅੱਖਾਂ ਮੀਟ" ਪੀਰ ਦੇ ਪੁੱਤਰ ਦੀ ਸੁਰਤ ਅੱਖ ਦੇ ਫਰਕਣ ਵਿਚ ਕਈ ਆਕਾਸ਼ ਅਤੇ ਕਈ ਪਾਤਾਲ ਦੇਖ ਮੁੜੀ। ਉਸ ਨੂੰ ਸੋਝੀ ਕਰਾ ਦਿਤੀ ਕਿ ਸੱਚ ਮੁਚ ਹੀ ਅਨੇਕ ਪਾਤਾਲ ਅਤੇ ਅਨੇਕ ਆਕਾਸ਼ ਹਨ।

ਪੀਰ ਦੇ ਪੁੱਤਰ ਨੇ ਜੋ ਕੁਝ ਦੱਸਿਆ ਉਹ ਸੁਣ ਕੇ ਸਭ ਦੀ ਨਿਸ਼ਾ ਹੋਈ ਅਤੇ ਸਾਰੇ ਗੁਰੂ ਜੀ ਦੇ ਪੈਰੀਂ ਪਏ।



# ਵਲੀ ਕੰਧਾਰੀ ਦਾ ਹੰਕਾਰ ਤੋੜਿਆ

ਗੁਰੂ ਜੀ ਤੇ ਮਰਦਾਨਾ ਟੁਰਦੇ ਟੁਰਦੇ ਉਸ ਥਾਂ ਪਹੁੰਚੇ ਜਿਸ ਨੂੰ ਹਸਨ-ਅਬਦਾਲ ਆਖਦੇ ਸਨ। ਇਹ ਸਥਾਨ ਪੱਛਮੀ ਪਾਕਿਸਤਾਨ ਵਿਚ ਹੈ ਅਤੇ ਹੁਣ ਇਸ ਦਾ ਨਾਉਂ ਪੰਜਾ ਸਾਹਿਬ ਹੈ।

ਮਰਦਾਨੇ ਨੂੰ ਡਾਢੀ ਤ੍ਰੇਹ ਲੱਗੀ। ਬੜਾ ਹੀ ਵਿਆਕੁਲ ਹੋਇਆ। ਡਾਢਾ ਤੜਪੇ, ਪਰ ਕਿਧਰੇ ਪਾਣੀ ਦੀ ਬੂੰਦ ਤ੍ਰੇਹ ਬੁਝਾਣ ਨੂੰ ਨਾ ਲੱਭੇ। ਬਹੁਤ ਜਿੱਚ ਹੋਇਆ। ਗੁਰੂ ਜੀ ਨੇ ਮਰਦਾਨੇ ਦੀ ਇਹ ਹਾਲਤ ਦੇਖ ਕੇ ਆਖਿਆ, "ਮਰਦਾਨਿਆਂ।"

"ਜੀ ਪਾਤਿਸਾਹੁ," ਮਰਦਾਨਾ ਬੁਲ੍ਹਾਂ ਤੇ ਜੀਭ ਫੇਰਦਾ ਬੋਲਿਆ।

"ਪਾਣੀ ਹੈ ਤਾਂ ਸਹੀ, ਪਰ ਹੈ ਉਸ ਪਹਾੜੀ ਦੇ ਉਤੇ, ਵੱਲੀ ਕੰਧਾਰੀ ਪਾਸ", ਗੁਰੂ ਜੀ ਨੇ ਆਖਿਆ।

"ਆਗਿਆ ਹੋਵੇ ਤਾਂ ਪੁੱਛ ਵੇਖਾਂ", ਮਰਦਾਨੇ ਨੇ ਸੁੱਕੇ ਬੁਲ੍ਹਾਂ ਉਤੇ ਜੀਭ ਨੂੰ ਫੇਰਿਆ।

"ਜਾਹ, ਪੁੱਛ ਵੇਖ," ਗੁਰੂ ਜੀ ਬੋਲੇ।

ਪਹਾੜੀ ਉਚੀ ਸੀ। ਮਰਦਾਨਾ ਬਹੁਤ ਤ੍ਰਿਹਾਇਆ ਸੀ। ਉਹ ਡਿਗਦਾ ਢਠਦਾ, ਮੁੜ੍ਹਕੋ ਮੁੜ੍ਹਕੀ ਹੋਇਆ, ਬੜੀ ਔਖਿਆਈ ਨਾਲ ਪਹਾੜੀ ਉਤੇ ਪੁੱਜਾ। ਅੱਗੇ ਵਲੀ ਕੰਧਾਰੀ ਬੈਠਾ ਸੀ।

ਮਰਦਾਨੇ ਨੇ ਕਿਹਾ "ਮੈਂ ਗੁਰੂ ਨਾਨਕ ਨਿਰੰਕਾਰੀ ਦਾ ਸਾਥੀ ਹਾਂ, ਪਿਆਸ ਲੱਗੀ ਹੈ, ਮਿਹਰਬਾਨੀ ਕਰੋ, ਪਾਣੀ ਪਿਆਲ ਦਿਓ।"

ਵਲੀ ਕੰਧਾਰੀ ਨੇ ਘ੍ਰਿਣਾ ਅਤੇ ਕ੍ਰੋਧ ਨਾਲ ਮਰਦਾਨੇ ਵੱਲ ਵੇਖਿਆ ਅਤੇ ਬੋਲਿਆ, "ਜਿਸ ਕਾਫਰ ਦਾ ਤੂੰ ਸਾਥੀ ਹੈਂ ਉਸੇ ਨੂੰ ਆਖ ਤੈਨੂੰ ਪਾਣੀ ਦੇਵੇ। ਜੇ ਪਾਣੀ ਦੇਣ ਦੀ ਤਾਕਤ ਨਹੀਂ ਤਾਂ ਨਾਲ ਕਿਉਂ ਲਈ ਫਿਰਦਾ ਹੈ?"

ਮਰਦਾਨੇ ਨੇ ਬਹੁਤ ਮਿੰਨਤਾਂ ਕੀਤੀਆਂ ਪਰ ਵਲੀ ਕੰਧਾਰੀ ਨੇ ਇਕ ਨਾ ਮੰਨੀ। ਨਿਰਾਸ ਹੋਕੇ ਮਰਦਾਨਾ ਵਾਪਸ ਗੁਰੂ ਜੀ ਵੱਲ ਪਰਤਿਆ ਅਤੇ ਸਾਰੀ ਗੱਲ ਜੋ ਵਲੀ ਕੰਧਾਰੀ ਨਾਲ ਹੋਈ ਸੀ ਦੱਸੀ।

ਗੁਰੂ ਜੀ ਨੇ ਆਖਿਆ, "ਮਰਦਾਨਿਆਂ ਇਕ ਵਾਰੀ ਫੇਰ ਜਾ, ਬੜੀ ਨਿਮਰਤਾ ਨਾਲ ਪਾਣੀ ਲਈ ਬੇਨਤੀ ਕਰੀਂ। ਆਖੀਂ, ਪਰਵਰਦਗਾਰ ਪਰਮੇਸ਼ਰ ਨੇ ਹਵਾ ਅਤੇ ਪਾਣੀ ਸਭ ਲਈ ਮੁਫਤ ਦਿੱਤੇ ਹਨ, ਫਕੀਰ ਨੂੰ ਰੱਬੀ ਨਿਆਮਤਾਂ ਤੋਂ ਕਿਸੇ ਨੂੰ ਵਾਂਝਿਆਂ ਰਖਣਾ ਅਤੇ ਈਰਖਾ ਕਰਨੀ ਸੋਭਦੀ ਨਹੀਂ।"

ਗੁਰੂ ਜੀ ਦੀ ਆਗਿਆ ਦਾ ਪਾਲਣ ਕਰਦਾ ਮਰਦਾਨਾ ਫੇਰ ਉਸੇ ਪਹਾੜੀ ਉਤੇ ਚੜ੍ਹਿਆ। ਤ੍ਰੇਹ ਨਾਲ ਜਾਨ ਪਈ ਨਿਕਲਦੀ ਸੀ। ਉਸ ਤੋਂ ਟੁਰਿਆ ਨਾ ਜਾਵੇ ਪਰ ਗੁਰੂ ਜੀ ਦੀ ਆਗਿਆ ਕਿਵੇਂ ਨਾ ਪਾਲਦਾ ? ਉਹ ਔਖਾ ਹੋ ਕੇ ਪਹਾੜ ਉਤੇ ਫੇਰ ਚੜ੍ਹਿਆ।

ਮਰਦਾਨੇ ਨੂੰ ਮੁੜ ਆਇਆ ਵੇਖ, ਵਲੀ ਕੰਧਾਰੀ ਵਧੇਰੇ ਕ੍ਰੋਧ ਨਾਲ ਅਗੋਂ ਬੋਲਿਆ। ਮਰਦਾਨੇ ਨੇ ਗੁਰੂ ਜੀ ਦਾ ਦਿੱਤਾ ਸੁਨੇਹਾ ਬਹੁਤ ਨਰਮੀ ਨਾਲ ਸੁਣਾਇਆ। ਪਰ ਉਸ ਪੱਥਰ-ਦਿਲ ਫ਼ਕੀਰ ਉਤੇ ਕੋਈ ਅਸਰ ਨਾ ਹੋਇਆ।

ਮਰਦਾਨਾ ਰੋਂਦਾ, ਧੋਂਦਾ ਅਤੇ ਖਪਦਾ ਹੋਇਆ ਮੁੜਿਆ। ਬੜੀ ਔਖਿਆਈ ਨਾਲ ਉਹ ਗੁਰੂ ਜੀ ਤਕ ਪੁੱਜਾ।

ਭਾਵੇਂ ਮਰਦਾਨੇ ਦੀ ਹਾਲਤ ਬਹੁਤ ਬੁਰੀ ਸੀ, ਪਰ ਗੁਰੂ ਜੀ ਨੇ ਆਖਿਆ, "ਮਰਦਾਨਿਆ ਇਕ ਵਾਰ ਹੋਰ ਜਾ, ਜੋ ਤੀਜੀ ਵਾਰ ਭੀ ਉਸ ਗੱਲ ਨਾ ਮੰਨੀ ਤਾਂ ਵੇਖਾਂਗੇ।"

ਹੁਣ ਤਾਂ ਮਰਦਾਨਾ ਤ੍ਰੇਹ ਕਰਕੇ ਮੌਤ ਦੇ ਕੰਢੇ ਪੁਜਿਆ ਹੋਇਆ ਸੀ। ਗੁਰੂ ਜੀ ਦਾ ਹੁਕਮ ਮੰਨ ਕੇ ਲੱਗਾ ਫੇਰ ਪਹਾੜੀ ਉਤੇ ਚੜ੍ਹਨ। ਝਾੜੀਆਂ ਬੂਟੀਆਂ ਨੂੰ ਹੱਥ ਨਾਲ ਫੜਦਾ, ਸਹਾਰਾ ਲੈਂਦਾ, ਉਹ ਉਪਰ ਪੁੱਜਾ। ਇਸ ਵਾਰੀ ਵੀ ਵਲੀ ਕੰਧਾਰੀ ਨੇ ਉਸ ਦੀ ਕੋਈ ਗੱਲ ਨਾ ਸੁਣੀ ਅਤੇ ਮਰਦਾਨੇ ਨੂੰ ਨਿਰਾਸ ਭੇਜ ਦਿੱਤਾ।

ਮਰਦਾਨਾ ਮੁੜ ਕੇ ਗੁਰੂ ਜੀ ਦੇ ਨੇੜੇ ਪਹੁੰਚ ਕੇ ਡਿੱਗ ਪਿਆ। ਉਸ ਦੀ ਇਹ ਹਾਲਤ ਵੇਖ ਗੁਰੂ ਜੀ ਨੇ ਇਕ ਵੱਡਾ ਪੱਥਰ ਧਰਤੀ ਤੋਂ ਪਰੇ ਹਟਾਇਆ, ਕੀ ਦੇਖਣ ਠੰਡੇ ਪਾਣੀ ਦਾ ਚਸ਼ਮਾ ਹੇਠੋਂ ਫੁਟ ਨਿਕਲਿਆ। ਮਰਦਾਨੇ ਨੇ ਰੱਜ ਕੇ ਪਾਣੀ ਪੀਤਾ ਅਤੇ ਤ੍ਰੇਹ ਬੁਝਾਈ।

ਥੋੜੀ ਦੇਰ ਪਿਛੋਂ ਵਲ਼ੀ ਕੰਧਾਰੀ ਨੇ ਪਹਾੜੀ ਦੇ ਹੇਠ ਨਜ਼ਰ ਮਾਰੀ ਤਾਂ ਇਹ ਵੇਖ ਕੇ ਹੈਰਾਨ ਹੋਇਆ ਕਿ ਪਹਾੜੀ ਦੇ ਪੈਰਾਂ ਵਿਚ ਪਾਣੀ ਹੀ ਪਾਣੀ ਦਿਸਦਾ ਹੈ। ਉਠ ਕੇ ਆਪਣੀ ਖੂਹੀ ਵੇਖੀ, ਤਾਂ ਸੁੱਕੀ ਪਈ ਸੀ। ਬੜਾ ਕ੍ਰੋਧ ਵਿਚ ਆਇਆ। ਇਕ ਵੱਡਾ ਸਾਰਾ ਪੱਥਰ ਪਹਾੜੀ ਉਤੋਂ ਉਧਰ ਨੂੰ ਠੇਲ੍ਹ ਦਿਤਾ ਜਿਥੇ ਗੁਰੂ ਜੀ ਬੈਠੇ ਸਨ। ਪੱਥਰ ਨੂੰ ਰਿੜ੍ਹਦੇ ਆਉਂਦਿਆਂ ਵੇਖ ਮਰਦਾਨਾ ਤਾਂ ਭੈ-ਭੀਤ ਹੋ ਹੋ ਗਿਆ ਪਰ ਗੁਰੂ ਜੀ ਨੇ ਪੰਜੇ ਨਾਲ ਉਸ ਪੱਥਰ ਨੂੰ ਥੰਮ ਲਿਆ। ਭਲਾ ਜਿਸ ਨੂੰ ਪਰਮਾਤਮਾ ਆਪ ਬਚਾਣ ਵਾਲਾ ਹੋਵੇ ਉਸ ਦਾ ਵਾਲ ਕਿਵੇਂ ਵਿੰਗਾ ਹੋ ਸਕਦਾ ਹੈ ?

ਇਸ ਥਾਂ ਉਪਰ ਹੁਣ ਇਕ ਸੁੰਦਰ ਗੁਰਦਵਾਰਾ, 'ਪੰਜਾ ਸਾਹਿਬ' ਬਣਿਆ ਹੋਇਆ ਹੈ ਜਿਥੇ ਹਰ ਵਰ੍ਹੇ ਵਿਸਾਖੀ ਨੂੰ ਭਾਰੀ ਮੇਲਾ ਲੱਗਦਾ ਹੈ ਅਤੇ ਠੰਢੇ ਪਾਣੀ ਦਾ ਸੁੰਦਰ ਚਸ਼ਮਾ ਭੀ ਨੇੜੇ ਹੀ ਵਗਦਾ ਹੈ।

# ਬਾਬਰ ਦਾ ਖ਼ੂਨੀ ਹੱਲਾ

ਗੁਰੂ ਜੀ ਅਤੇ ਮਰਦਾਨਾ ਸੈਦਪੁਰ (ਐਮਨਾਬਾਦ) ਨੂੰ ਚੱਲੇ। ਇਹ ਸਥਾਨ ਪਾਕਿਸਤਾਨ ਦੇ ਗੁਜਰਾਂਵਾਲਾ ਜ਼ਿਲੇ ਵਿਚ ਹੈ। ਨਗਰ ਵਿਚ ਮੁੜ ਉਸ ਭਾਈ ਲਾਲੋ ਤਰਖਾਣ ਦੇ ਘਰ ਗਏ, ਜਿਸ ਦੇ ਘਰ ਪਹਿਲਾਂ ਭੀ ਆਏ ਸਨ। ਭਾਈ ਲਾਲੋ ਅੱਗੇ ਬੈਠਾ ਕਿਰਤ ਪਿਆ ਕਰੇ। ਤੇਸੇ ਨਾਲ ਬਾਹੀਆਂ ਦਾ ਸਿਰਾ ਪਿਆ ਛਿੱਲੇ ਤਾਂ ਜੋ ਪਾਵਿਆਂ ਵਿਚ ਠੋਕ ਕੇ ਮੰਜੀਆਂ ਬਣਾਏ। ਗੁਰੂ ਜੀ ਨੂੰ ਆਉਂਦਿਆਂ ਵੇਖ ਡਾਢਾ ਪ੍ਰਸੰਨ ਹੋਇਆ, ਉਠਿਆ, ਮੱਥਾ ਟੇਕਿਆ। ਗੁਰੂ ਜੀ ਦਾ ਧੰਨਵਾਦ ਕੀਤਾ ਅਤੇ ਬੋਲਿਆ, "ਜੀ ਤੁਸੀਂ ਬੜੀ ਮੇਹਰ ਕੀਤੀ, ਦਰਸ਼ਨ ਦਿੱਤੇ।"

ਭਾਈ ਲਾਲੋ ਨੇ ਇਕ ਵੱਡੀ ਚਾਰਪਾਈ ਗੁਰੂ ਜੀ ਲਈ ਡਾਹੀ, ਦੂਜੀ ਮਰਦਾਨੇ ਲਈ। ਗੁਰੂ ਜੀ ਅਤੇ ਮਰਦਾਨਾ ਬੈਠੇ ਠੰਢਾ ਪਾਣੀ ਪੀਤਾ। ਭਾਈ ਲਾਲੋ ਦਾ ਸਿਦਕ ਪਿਆਰ ਅਤੇ ਅਕਾਲਪੁਰਖ ਵਿਚ ਸੁਰਤ ਦਾ ਵਾਸਾ ਵੇਖ ਕੇ ਡਾਢੇ ਪ੍ਰਸੰਨ ਹੋਏ।

ਗੁਰੂ ਜੀ ਨੇ ਪੁੱਛਿਆ, "ਹੋਰ ਭਾਈ ਲਾਲੋ, ਲੋਕਾਂ ਦਾ ਕੀ ਹਾਲ ਹੈ, ਸੁਖੀ ਵਸਦੇ ਹਨ?"

ਭਾਈ ਲਾਲੋ ਨੇ ਉਤਰ ਦਿਤਾ, "ਜੀ ਪਾਤਿਸਾਹੁ, ਹੋਰ ਤਾਂ ਠੀਕ ਹੈ, ਪਰ ਪਠਾਣ ਹਾਕਮਾਂ ਦੇ ਜ਼ੁਲਮ ਤੋਂ ਲੋਕ ਤੰਗ ਹਨ।"

ਗੁਰੂ ਜੀ ਨੇ ਆਖਿਆ, "ਜ਼ੁਲਮ ਕਰਨ ਵਾਲੇ ਲਈ ਭੀ ਜਮਦੂਤ ਆ ਰਹੇ ਹਨ, ਜਿਵੇਂ ਉਸ ਦਾ ਹੁਕਮ ਹੈ, ਹੋਣਾ ਹੈ।"

ਇੰਨੇ ਨੂੰ ਕੋਈ ਮਨੁੱਖ ਫਲਾਂ ਦੀ ਟੋਕਰੀ ਲੈ ਕੇ ਆਇਆ ਅਤੇ ਗੁਰੂ ਜੀ ਦੀ ਭੇਟਾ ਕੀਤੀ। ਗੁਰੂ ਜੀ ਨੇ ਫਲ ਬੈਠੀ ਸੰਗਤ ਵਿਚ ਵੰਡ ਦਿੱਤੇ।

ਅਜੇ ਕੁਝ ਦਿਨ ਹੀ ਬੀਤੇ ਸਨ ਕਿ ਬਾਬਰ ਨੇ ਹਲਾ ਕੀਤਾ। ਬਾਬਰ ਮੁਗ਼ਲ ਵੰਸ ਵਿਚੋਂ ਕਾਬਲ ਦਾ ਬਾਦਸ਼ਾਹ ਸੀ। ਸਾਰੇ ਪੰਜਾਬ ਵਿਚ ਮਾਰੋ ਮਾਰ ਕਰਦਾ ਉਹ ਏਸ ਸ਼ਹਿਰ ਭੀ ਪੁਜਾ ਅਤੇ ਉਸ ਦੀ ਸੈਨਾ ਨੇ ਸ਼ਹਿਰ ਦਾ ਥੇਹ ਕਰ ਦਿੱਤਾ। ਬੇਅੰਤ ਲੋਕ ਮਾਰ ਦਿੱਤੇ ਅਤੇ ਘਰ ਲੁੱਟ ਲਏ। ਮੁਗ਼ਲ ਸਿਪਾਹੀ ਘਰਾਂ ਵਿਚ ਜਾਂਦੇ, ਜੇ ਕੋਈ ਅੱਗੋਂ ਹੱਥ ਚੁਕਦਾ ਤਾਂ ਮਾਰ ਦਿੰਦੇ। ਰੁਪਿਆ, ਗਹਿਣੇ, ਕਪੜੇ ਲੁਟਦੇ। ਇਸਤ੍ਰੀਆਂ ਨੂੰ ਫੜਕੇ ਨਾਲ ਲੈ ਜਾਂਦੇ।

ਲੋਕੀਂ ਬੜੇ ਵਿਆਕੁਲ ਅਤੇ ਭੈ-ਭੀਤ ਹੋਏ। ਹਰ ਪਾਸੇ ਰੋਣ ਕੁਰਲਾਣ ਦੀਆਂ ਆਵਾਜ਼ਾਂ ਆਉਂਦੀਆਂ ਸਨ ਅਤੇ ਮਨ ਬਹੁਤ ਦੁਖੀ ਹੁੰਦਾ ਸੀ। ਮੂੜ੍ਹ ਫੌਜੀ ਇਸਤ੍ਰੀਆਂ ਦੀ ਬੇਪਤੀ ਕਰਦੇ ਸਨ ਅਸਲ ਵਿਚ ਜੋ ਉਨ੍ਹਾਂ ਦੇ ਜੀਅ ਵਿਚ ਆਉਂਦਾ ਉਹ ਕਰਦੇ, ਉਨ੍ਹਾਂ ਨੂੰ ਰੋਕਣ ਵਾਲਾ ਤਾਂ ਕੋਈ ਸੀ ਨਹੀਂ। ਦਿੱਲੀ ਦਾ ਬਾਦਸ਼ਾਹ ਇਬਰਾਹੀਮ ਲੋਧੀ ਤਾਂ ਰੰਗ-ਰਲੀਆਂ ਵਿਚ ਲੱਗਾ ਮੌਜਾਂ ਮਾਣ ਰਿਹਾ ਸੀ। ਨਿੱਕੇ ਮੋਟੇ ਹਾਕਮ ਜੋ ਬਾਬਰ ਸਾਹਮਣੇ ਆਏ, ਸਭ ਮਾਰੇ ਗਏ ਜਾਂ ਕੈਦ ਕਰ ਲਏ ਗਏ!

ਸ਼ਹਿਰੋਂ ਬਾਹਰ ਮਰਿਆਂ ਦੇ ਢੇਰ ਲੱਗ ਪਏ ਸਨ ਅਤੇ ਸਭ ਪਾਸੀਂ ਲੋਥਾਂ ਹੀ ਲੋਥਾਂ ਦਿਸਦੀਆਂ ਸਨ। ਸ਼ਹਿਰ ਤਾਂ ਬਰਬਾਦ ਹੋ ਹੀ ਚੁੱਕਾ ਸੀ।

ਗੁਰੂ ਜੀ ਨੇ ਚੁੰਫੇਰੇ ਨਜ਼ਰ ਮਾਰੀ। ਜੋ ਲੋਕ ਆਪਣੀ ਮਾਇਆ ਉਪਰ ਬੜਾ ਨਾਜ਼ ਕਰਦੇ ਸਨ, ਉਨ੍ਹਾਂ ਦੀ ਦੁਰਦਸ਼ਾ ਦੇਖ ਕੇ, ਬੋਲੇ, "ਕਿਥੇ ਹਨ ਉਹ ਤਬੇਲਿਆਂ, ਘੋੜਿਆਂ ਅਤੇ ਉਚੇ ਮਹਿਲਾਂ ਦਾ ਮਾਣ ਕਰਨ ਵਾਲੇ। ਲੋਕੋ ਵੇਖ ਲਓ, ਇਹ ਧਨ ਦੌਲਤ ਹੀ ਹੈ ਜਿਸ ਪਿੱਛੇ ਸਾਰਾ ਖ਼ੂਨ ਖਰਾਬਾ ਹੋਇਆ ਹੈ। ਸੱਚੀ ਗੱਲ ਤਾਂ ਇਹ ਹੈ ਕਿ ਜਿਸ ਪਾਸ ਚੰਗਿਆਈ ਨਹੀਂ ਰਹਿੰਦੀ, ਉਹ ਜ਼ਰੂਰ ਦੁੱਖ ਭੋਗਦਾ ਹੈ। ਦੁਖ ਸੁਖ ਹੁੰਦਾ ਆਪਣੇ ਪਾਪਾਂ ਅਤੇ ਕਰਮਾਂ ਦਾ ਹੀ ਫਲ ਹੈ। ਸੋ ਕਿਸੇ ਪਾਸ ਕੀ ਇਸਦੀ ਸ਼ਿਕਾਇਤ ਕੋਈ ਕਰੇ।

ਬਾਬਰ ਦੇ ਫੌਜੀਆਂ ਨੇ ਸਾਰੇ ਸ਼ਹਿਰ-ਵਾਸੀ ਫੜ ਕੇ ਕਿਸੇ ਨੂੰ ਸਿਰ ਤੇ ਭਾਰ ਢੋਣ ਲਾ ਦਿੱਤਾ ਕਿਸੇ ਨੂੰ ਝਾੜੂ ਦੇਣ ਅਤੇ ਕਿਸੇ ਨੂੰ ਪਾਣੀ ਛਿੜਕਣ। ਗੁਰੂ ਜੀ ਤੇ ਮਰਦਾਨਾ ਭੀ ਫੜੇ ਗਏ। ਚੱਕੀ ਪਹਿਣ ਲਈ ਗੁਰੂ ਜੀ ਨੂੰ ਦਿੱਤੀ। ਗੁਰੂ ਜੀ ਪ੍ਰਭੂ ਦੇ ਨਾਉਂ ਵਿਚ ਲੀਨ ਹੋ ਗਏ, ਚੱਕੀ ਆਪੇ ਚਲੇ।

ਬਾਬਰ ਨੂੰ ਖਬਰ ਹੋਈ। ਉਸ ਨੇ ਨੇਕ ਫ਼ਕੀਰ ਅਤੇ ਦਰਵੇਸ਼ ਸਮਝ ਕੇ ਸੁਤੰਤਰ ਕਰ ਦਿੱਤੇ ਅਤੇ ਨਾਲ ਹੀ ਬਾਕੀ ਕੈਦੀਆਂ ਨੂੰ ਰਿਹਾ ਕਰ ਦਿੱਤਾ। ਲੋਕ ਵਾਪਸ ਸੈਦਪੁਰ ਨੂੰ ਮੁੜੇ। ਘਰਾਂ ਵਿਚ ਜਾ ਕੇ ਆਪਣੇ ਜੀਵਾਂ ਦੀ ਸੁੱਖ ਸਾਂਦ ਪੁੱਛਣ ਲੱਗੇ। ਜਿੰਨ੍ਹਾਂ ਦੇ ਬੰਦੇ ਮਰ ਗਏ ਸਨ, ਉਹ ਰੋਣ ਪਿੱਟਣ ਲਗੇ।

ਗੁਰੂ ਜੀ ਨੇ ਲੋਕਾਂ ਨੂੰ ਸਬਰ ਸੰਤੋਖ ਅਤੇ ਧੀਰਜ ਕਰਨ ਦੀ ਸਿਖਿਆ ਦਿਤੀ ਅਤੇ ਆਖਿਆ, ਜਿਨ੍ਹਾਂ ਦੀਆਂ ਚਿੱਠੀਆਂ ਦਰਗਾਹ ਵਿਚ ਪਾੜੀਆਂ ਗਈਆਂ ਹਨ ਉਨ੍ਹਾਂ ਨੇ ਤਾਂ ਇਸ ਸੰਸਾਰ ਵਿਚੋਂ ਕੂਚ ਕਰਨਾ ਹੀ ਸੀ, ਇਹ ਸਭ ਉਸ ਪ੍ਰਭੂ ਦੇ ਹੁਕਮ ਵਿਚ ਹੁੰਦਾ ਹੈ। ਇਹ ਮੁਗ਼ਲ ਜੋ ਚੜ੍ਹ ਕੇ ਆਇਆ ਹੈ ਇਹ ਇਸ ਦੇਸ ਦੇ ਬੁਰੇ ਹਾਕਮਾਂ ਕਰਕੇ ਹੈ। ਹੁਣ ਬਾਬਰ-ਵਾਣੀ ਫਿਰ ਗਈ ਹੈ, ਸੋ ਹਾਲੀ ਤਾਂ ਸਬਰ ਦਾ ਘੁੱਟ ਭਰਨਾ ਹੀ ਯੋਗ ਹੈ।"

ਫਿਰ ਗੁਰੂ ਜੀ ਨੇ ਇਹ ਭੀ ਆਖਿਆ, "ਜੇ ਭਾਰਤ ਦੇ ਲੋਕੀਂ ਅਤੇ ਇਥੋਂ ਦੇ ਹਾਕਮ ਇਨ੍ਹਾਂ ਹੀ ਚਾਲਿਆਂ ਵਿਚ ਲੱਗੇ ਰਹੇ ਤਾਂ ਹੋਰ ਭੀ ਖ਼ੂਨ ਖਰਾਬੇ ਹੋਣਗੇ। ਰੱਬ ਦੇ ਘਰੋਂ ਤਾਂ ਨਿਆਂ ਹੀ ਹੁੰਦਾ ਹੈ।"

ਇਉਂ ਕੁਝ ਦਿਨ ਲੋਕਾਂ ਨੂੰ ਧੀਰਜ ਅਤੇ ਉਪਦੇਸ਼ ਦੇਣ ਪਿਛੋਂ ਗੁਰੂ ਜੀ ਅਤੇ ਮਰਦਾਨਾ ਉਥੋਂ ਅੱਗੇ ਟੁਰੇ।

# ਕਰਤਾਰਪੁਰ ਆਸ਼ਰਮ

ਗੁਰੂ ਜੀ ਨੇ ਰਾਵੀ ਦੇ ਕਿਨਾਰੇ ਸੰਸਾਰ ਦੇ ਰਚਨਹਾਰ ਕਰਤਾਰ ਦੇ ਨਾਉਂ ਉਪਰ ਕਰਤਾਰਪੁਰ ਦਾ ਆਸ਼ਰਮ ਵਸਾਇਆ।

ਇਸ ਥਾਂ ਤੋਂ ਦੋ ਕੁ ਮੀਲ ਰਾਵੀ ਦੇ ਦੂਜੇ ਕੰਢੇ ਦੇ ਨਾਲ ਡੇਰਾ ਬਾਬਾ ਨਾਨਕ ਦਾ ਸ਼ਹਿਰ ਵਸਿਆ ਹੋਇਆ ਹੈ ਜੋ ਅੰਮ੍ਰਿਤਸਰ ਤੋਂ ਤੀਹ ਕੁ ਮੀਲ ਹੈ। ਗੁਰੂ ਜੀ ਨੇ ਤਲਵੰਡੀ ਨੂੰ ਛਡ ਕੇ ਇਹ ਨਿਵੇਕਲਾ ਥਾਂ ਐਸਾ ਬਣਾਇਆ ਜਿਥੇ ਬੈਠ ਕੇ ਉਹ ਧਰਮ ਦਾ ਪਰਚਾਰ ਕਰ ਸਕਣ। ਏਥੇ ਹੀ ਕੁਝ ਧਰਤੀ ਲੈ ਕੇ ਉਨ੍ਹਾਂ ਖੇਤੀ-ਬਾੜੀ ਭੀ ਅਰੰਭ ਕੀਤੀ, ਕਿਉਂਕਿ ਉਹ ਕਿਸੇ ਤੋਂ ਦਾਨ ਲੈ ਕੇ ਆਪਣਾ ਗੁਜ਼ਾਰਾ ਕਰਨਾ ਚੰਗਾਂ ਨਹੀਂ ਸਨ ਸਮਝਦੇ, ਸਗੋਂ ਕਿਰਤ ਕਰਨ ਨੂੰ ਚੰਗਾ ਸਮਝਦੇ ਸਨ। ਤਲਵੰਡੀ ਤੋਂ ਸਾਰਾ ਪਰਵਾਰ ਭੀ ਏਥੇ ਹੀ ਆ ਟਿਕਿਆ।

ਗੁਰੂ ਜੀ ਮੰਜੀ ਉਤੇ ਬਿਰਾਜਣ। ਸੇਵਕ ਆਉਣ, ਮੱਥਾਂ ਟੇਕਣ ਅਤੇ ਬੈਠ ਜਾਣ। ਗੁਰੂ ਜੀ ਉਨ੍ਹਾਂ ਨੂੰ ਸਿਮਰਣ, ਭਗਤੀ ਅਤੇ ਚੰਗੇ ਕੰਮ ਕਰਨ ਦਾ ਉਪਦੇਸ਼ ਦੇਣ।

ਦਿਨ ਭਰ ਸਭ ਮਿਲ ਕੇ ਕਿਰਤ ਕਰਨ, ਕੋਈ ਹਲ ਵਾਹੇ, ਕੋਈ ਬਾਹਰੋਂ ਘਾਹ ਤੇ ਪੱਠੇ ਲਿਆਵੇ, ਕੋਈ ਪਸ਼ੂਆਂ ਨੂੰ ਸਾਂਭੇ, ਕੋਈ ਖੇਤੀ ਨੂੰ ਪਾਣੀ ਦੇਵੇ ਤੇ ਰਾਖੀ ਕਰੇ।

ਤੀਜੇ ਪਹਿਰ ਫੇਰ ਕੀਰਤਨ ਹੋਵੇ।

ਸਾਰੀ ਸੰਗਤ ਲੰਗਰ ਵਿਚੋਂ ਹੀ ਪਰਸ਼ਾਦ ਛਕੇ।

ਇਕ ਘੜੀ ਰਾਤ ਬੀਤਦੀ ਤਾਂ ਕੀਰਤਨ ਸੋਹਿਲੇ. ਦਾ ਪਾਠ ਹੁੰਦਾ, ਫੇਰ ਸਾਰੇ ਆਰਾਮ ਕਰਦੇ ਤੇ ਸੌਂ ਜਾਂਦੇ।

ਇਸ ਤਰ੍ਹਾਂ, ਕਰਤਾਰਪੁਰ ਵਿਚ ਬੈਠ ਕੇ ਉਪਦੇਸ਼ ਦਿੰਦੇ ਕਦੇ ਕਦੇ ਇਰਦ ਗਿਰਦ ਦੇ ਇਲਾਕੇ ਵਿਚ ਦੂਰ ਤਾਈਂ ਭੀ ਚਲੇ ਜਾਂਦੇ ਅਤੇ ਸੰਸਾਰ ਦੇ ਜੀਵਾਂ ਨੂੰ ਚੰਗੀ ਜੀਵਨ-ਜਾਚ ਸਿਖਾਲਦੇ ਅਤੇ ਭਲੇ ਬਣਨ ਦੀ ਪਰੇਰਨਾ ਦਿੰਦੇ।

# ਬਾਲਕ ਰਾਮਦਾਸ ਤੋਂ ਭਾਈ ਬੁੱਢਾ ਜੀ

ਇਹ ਤਾਂ ਹੁਣ ਨਿੱਤ ਦਾ ਹੀ ਵਿਉਹਾਰ ਸੀ ਕਿ ਗੁਰੂ ਜੀ ਅੰਮ੍ਰਿਤ ਵੇਲੇ ਉਠ ਕੇ ਪਰਮਾਤਮਾ ਦਾ ਸਿਮਰਨ ਕਰਦੇ ਫਿਰ ਕੀਰਤਨ ਹੁੰਦਾ। ਸੰਗਤ ਵਿਚ ਇਕ ਸੱਤ ਕੁ ਸਾਲ ਦਾ ਬਾਲਕ ਰਾਮਦਾਸ ਨਾਉਂ ਦਾ ਜਿਸ ਦਾ ਪਿੰਡ ਨੇੜੇ ਹੀ ਸੀ ਕੀਰਤਨ ਸੁਣਨ ਆਉਂਦਾ। ਇਕ ਦਿਨ ਗੁਰੂ ਜੀ ਨੇ ਸੇਵਕਾਂ ਨੂੰ ਕਿਹਾ ਕਿ ਕੀਰਤਨ ਦੀ ਸਮਾਪਤੀ ਪਿੱਛੋਂ ਉਸ ਬਾਲਕ ਨੂੰ ਮੇਰੇ ਪਾਸ ਲਿਆਉਣਾ।

ਸੇਵਕਾਂ ਨੇ ਬਾਲਕ ਨੂੰ ਆਖਿਆ ਕਿ ਗੁਰੂ ਜੀ ਬਲਾਉਂਦੇ ਹਨ। ਉਹ ਬਾਲਕ ਗੁਰੂ ਜੀ ਦੇ ਪਾਸ ਆਇਆ ਤਾਂ ਉਨ੍ਹਾਂ ਨੇ ਪੁੱਛਿਆ, "ਕਾਕਾ ਤੇਰੀ ਇਹ ਬਾਲ-ਉਮਰਾ ਖਾਣ-ਪੀਣ ਤੇ ਸੌਣ ਦੀ ਹੈ, ਪਰ ਤੂੰ ਸੌਣਾ ਛੱਡ ਨਿਤ ਕੀਰਤਨ ਸੁਣਨ ਆਉਂਦਾ ਏਂ। ਤੈਨੂੰ ਇਸ ਪਾਸੇ ਕਿਸ ਲਾਇਆ ਹੈ?"

ਉਸ ਬਾਲਕ ਨੇ ਉੱਤਰ ਦਿੱਤਾ, "ਜੀ ਮੇਰੀ ਮਾਤਾ ਨੇ ਇਕ ਦਿਨ ਲਕੜੀਆਂ ਨਾਲ ਅੱਗ ਬਾਲਣ ਲਈ ਮੈਨੂੰ ਆਖਿਆ। ਮੈਂ ਹੇਠਾਂ ਛੋਟੀਆਂ ਲਕੜਾਂ ਰੱਖ, ਉਤੇ ਵੱਡੀਆਂ ਰਖੀਆਂ ਤੇ ਅੱਗ ਬਾਲ ਦਿੱਤੀ। ਕੀ ਦੇਖਦਾ ਹਾਂ, ਛੋਟੀਆਂ ਲਕੜਾਂ ਪਹਿਲਾਂ ਜਲ ਕੇ ਸੁਆਹ ਹੋ ਗਈਆਂ ਹਨ, ਵਡੀਆਂ ਅਜੇ ਮਚਦੀਆਂ ਪਈਆਂ ਹਨ। ਮੈਂ ਸੋਚਿਆ ਮੌਤ ਦਾ ਕੀ ਵਸਾਹ, ਕਦ ਆ ਜਾਵੇ। ਇਹ ਕੌਣ ਕਹਿ ਸਕਦਾ ਹੈ ਕਿ ਵਡੇ ਹੀ ਪਹਿਲਾਂ ਮਰਨਗੇ? ਹੋ ਸਕਦਾ ਹੈ ਛੋਟੇ ਵੱਡਿਆਂ ਤੋਂ ਪਹਿਲਾਂ ਮਰ ਜਾਣ। ਉਸ ਦਿਨ ਤੋਂ ਮੈਂ ਉਸ ਪਰਮਾਤਮਾ ਦਾ ਭਉ ਦਿਲ ਵਿਚ ਰੱਖਦਾ ਹਾਂ ਤੇ ਨਿੱਤ ਕੀਰਤਨ ਸੁਣਨ ਆਉਂਦਾ ਹਾਂ।"

ਗੁਰੂ ਜੀ ਬੜੇ ਪ੍ਰਸੰਨ ਹੋਏ, ਕਹਿਣ ਲੱਗੇ, "ਠੀਕ ਹੈ, ਸਮੁੰਦਰ ਭਾਵੇਂ ਅਸਗਾਹ ਹੈ ਜਿਸ ਵਿੱਚ ਮਛਲੀ ਤਾਰੀਆਂ ਲਾਂਦੀ ਅਤੇ ਆਨੰਦ ਮਾਣਦੀ ਹੈ। ਪਰ ਮਛਲੀ ਨੂੰ ਕੀ ਪਤਾ ਉਸ ਅਸਗਾਹ ਸਮੁੰਦਰ ਵਿਚ ਕਿਸ ਥਾਂ ਮਾਛੀ ਨੇ ਜਾਲ ਸੁਟਿਆ ਹੈ ਅਤੇ ਇਉਂ ਕਿਥੇ ਉਸਦੀ ਮੌਤ ਘਾਤ ਲਾਈ ਬੈਠੀ ਹੈ? ਠੀਕ ਹੈ ਭਾਈ ਜੋ ਰੱਬ ਨੂੰ ਭਾਉਂਦਾ ਹੈ ਉਹੀ ਹੁੰਦਾ ਹੈ, ਹੋਰ ਕਿਸੇ ਦੇ ਵੱਸ ਕੁਝ ਨਹੀਂ।"

ਫੇਰ ਆਖਣ ਲੱਗੇ, "ਹੈਂ ਤਾਂ ਤੂੰ ਬੱਚਾ ਪਰ ਗੱਲਾਂ ਬੁਢਿਆਂ ਵਾਲੀਆਂ ਕਰਦਾ ਏਂ।"

ਉਦੋਂ ਤੋਂ ਉਸ ਬਾਲਕ ਨੂੰ ਸਾਰੇ ਲੋਕੀਂ ਭਾਈ ਬੁਢਾ ਜੀ ਆਖਣ ਲੱਗ ਪਏ। ਭਾਈ ਬੁਢਾ ਜੀ ਨੇ ਬੜੀ ਲੰਮੀ ਉਮਰ ਭੋਗੀ ਅਤੇ ਬੜੇ ਗੁਰਮੁਖ ਸਿਖ ਬਣੇ। ਉਨ੍ਹਾਂ ਨੇ ਪੰਜਾਂ ਗੁਰੂਆਂ ਨੂੰ ਗੁਰਗੱਦੀ ਦੇਣ ਵੇਲੇ ਤਿਲਕ ਲਾਇਆ। ਉਹ ਸਦਾ ਗੁਰੂ ਘਰ ਨਾਲ ਪਿਆਰ ਅਤੇ ਸ਼ਰਧਾ ਰੱਖਦੇ ਰਹੇ।



# ਅਚਲ ਵਟਾਲੇ ਵਿੱਚ ਸਿੱਧ ਗੋਸ਼ਟ

ਇਨ੍ਹਾਂ ਹੀ ਦਿਨਾਂ ਵਿਚ ਅਚਲ ਵਟਾਲੇ ਸ਼ਿਵਰਾਤ੍ਰੀ ਦਾ ਬੜਾ ਭਾਰੀ ਮੇਲਾ ਲੱਗਾ। ਗੁਰੂ ਜੀ ਭੀ ਵਟਾਲੇ ਗਏ। ਇਹ ਨਗਰ ਪੰਜਾਬ ਵਿਚ ਅੰਮ੍ਰਿਤਸਰ ਤੋਂ ਨੇੜੇ ਹੀ ਹੈ। ਹੁਣ ਤੱਕ ਗੁਰੂ ਜੀ ਦੀ ਵਡਿਆਈ ਦੂਰ ਦੂਰ ਤੱਕ ਫੈਲ ਚੁੱਕੀ ਸੀ। ਦਰਸ਼ਨ ਕਰਨ ਵਾਸਤੇ ਦੁਨੀਆਂ ਹੁੰਮ ਹੁਮਾ ਕੇ ਪੁਜੀ। ਲੋਕ ਆਉਂਦੇ, ਗੁਰੂ ਜੀ ਨੂੰ ਮੱਥਾ ਟੇਕਦੇ ਤੇ ਬੈਠ ਜਾਂਦੇ ਅਤੇ ਕੀਰਤਨ ਉਪਦੇਸ਼ ਸੁਣਦੇ। ਬੜੀ ਭਾਰੀ ਸੰਗਤ ਇਕੱਠੀ ਹੋ ਗਈ।

ਨਾਥ-ਜੋਗੀਆਂ ਦੀ ਇਕ ਵੱਡੀ ਮੰਡਲੀ ਸ਼ਿਵਰਾਤ੍ਰੀ ਦੇ ਮੇਲੇ ਉਪਰ ਆਈ ਹੋਈ ਸੀ। ਜਦ ਉਨ੍ਹਾਂ ਨੇ ਅਣਗਿਣਤ ਲੋਕ ਗੁਰੂ ਜੀ ਨੂੰ ਮੱਥਾ ਟੇਕਦੇ ਵੇਖੇ ਤਾਂ ਮਨ ਵਿਚ ਬੜੀ ਈਰਖਾ ਖਾਧੀ।

ਈਰਖਾ ਵੱਸ ਹੋਕੇ ਜੋਗੀਆਂ ਨੇ ਗੁਰੂ ਜੀ ਨੂੰ ਤਾਹਨੇ ਦੇਣੇ ਸ਼ੁਰੂ ਕੀਤੇ ਕਿ ਉਦਾਸੀ ਹੋਕੇ ਹੁਣ ਫੇਰ ਸੰਸਾਰੀਆਂ ਦੇ ਕਪੜੇ ਪਾ ਕੇ ਤੁਸੀਂ ਗ੍ਰਿਹਸਤੀ ਬਣ ਗਏ ਹੋ,ਇਹ ਦੁੱਧ ਵਿਚ ਕਾਂਜੀ ਘੋਲਣ ਵਾਲੀ ਗੱਲ ਹੈ।

ਗੁਰੂ ਜੀ ਨੇ ਉਤਰ ਦਿੱਤਾ, "ਤੁਸੀਂ ਅਤੀਤ ਹੋਕੇ, ਗ੍ਰਿਹਸਤ ਨੂੰ ਛੱਡ ਕੇ ਫੇਰ ਉਨ੍ਹਾਂ ਹੀ ਗ੍ਰਿਹਸਤੀਆਂ ਦੇ ਘਰੀਂ ਮੰਗਣ ਜਾਂਦੇ ਹੋ। ਜੇ ਗ੍ਰਿਹਸਤੀ ਬੁਰਾ ਹੈ ਤਾਂ ਉਸ ਤੋਂ ਭਿਖਿਆ ਕਿਉਂ ਮੰਗਦੇ ਹੋ ?"

ਜੋਗੀ ਬੜੇ ਅੱਕੇ। ਉਨ੍ਹਾਂ ਨੇ ਕਰਾਮਾਤਾਂ ਅਤੇ ਚਮਤਕਾਰ ਵਿਖਾ ਕੇ ਗੁਰੂ ਜੀ ਨੂੰ ਹਰਾਣਾ ਚਾਹਿਆ। ਉਨ੍ਹਾਂ ਨੇ ਰੂਪ ਵਟਾ ਲਏ। ਕੋਈ ਸ਼ੇਰ ਬਣ ਗਿਆ, ਕੋਈ ਬਾਘ; ਕੋਈ ਪੰਛੀ ਵਾਂਗ ਖੰਭਾਂ ਨਾਲ ਉਡੇ, ਕੋਈ ਸੱਪ ਬਣਕੇ ਫੁੰਕਾਰੇ ਮਾਰੇ, ਕਿਸੇ ਮਿਰਗਾਣੀ ਦੀ ਸਵਾਰੀ ਹਵਾ ਵਿਚ ਕੀਤੀ ਅਤੇ ਪਾਣੀ ਵਿਚ ਬੇੜੀ ਵਾਂਗ ਉਸ ਉਪਰ ਬੈਠ ਕੇ ਤਰਿਆ। ਜੋਗੀ ਭੰਗਰ ਨਾਥ ਨੇ ਤਾਂ ਅਸਮਾਨ ਤੇ ਚੜ੍ਹ ਕੇ ਸਮਝੋ ਤਾਰੇ ਹੀ ਤੋੜ ਲਿਆਂਦੇ।"

ਫੇਰ ਜੋਗੀ ਗੁਰੂ ਨਾਨਕ ਦੇਵ ਜੀ ਨੂੰ ਕਹਿਣ ਲਗੇ, "ਹੁਣ ਤੁਸੀਂ ਸਾਨੂੰ ਕੋਈ ਕਰਾਮਾਤ ਦਿਖਾਓ ਵੇਖੀਏ, ਤੁਹਾਡੇ ਪਾਸ ਕਿਹੜੀ ਸ਼ਕਤੀ ਹੈ।"

ਗੁਰੂ ਜੀ ਬੋਲੇ, "ਭਾਈ ਇਹ ਕਰਾਮਾਤਾਂ ਤਾਂ ਪਰਛਾਵੇਂ ਵਾਂਗ ਹਨ। ਇਨ੍ਹਾਂ ਨਾਲ ਮਨ ਸ਼ੁੱਧ ਨਹੀਂ ਹੁੰਦਾ। ਸਾਡੇ ਪਾਸ ਇਕੋ ਹੀ ਕਰਾਮਾਤ ਹੈ। ਉਹ ਹੈ ਨਾਮ ਜਪਣਾ, ਪ੍ਰਭੂ ਦੇ ਹੁਕਮ ਵਿਚ ਰਹਿਣਾ ਅਤੇ ਭਲੇ ਲੋਕਾਂ ਦੀ ਸੰਗਤ ਜੋੜਨਾ, ਜਿਸ ਨਾਲ ਸੰਸਾਰ ਚੰਗੇ ਪਾਸੇ ਲੱਗੇ। ਤੁਹਾਡੇ ਜਾਦੂ ਅਤੇ ਕਰਾਮਾਤਾਂ ਦਾ ਸਾਨੂੰ ਕੋਈ ਲਾਲਚ ਨਹੀਂ ਹੈ।"

ਇਹ ਉਪਦੇਸ਼ ਸੁਣ ਕੇ ਉਹ ਜੋਗੀ ਸ਼ਾਂਤ ਹੋਏ ਅਤੇ ਆਪਣੀ ਹਾਰ ਮੰਨੀ। ਫਿਰ ਗੁਰੂ ਜੀ ਦੇ ਪੈਰੀਂ ਪਏ ਅਤੇ ਆਖਣ ਲੱਗੇ, "ਤੁਸੀਂ ਧੰਨ ਹੋ ਜਿਨ੍ਹਾਂ ਸੰਸਾਰ ਦਾ ਕਲਿਆਣ ਕੀਤਾ ਅਤੇ ਕਲਿਜੁਗ ਵਿਚ ਪਰਮਾਤਮਾ ਦੇ ਨਾਮ ਦੀ ਜੋਤ ਜਗਾਈ।"

# ਮੁਲਤਾਨ ਦੇ ਪੀਰਾਂ ਨਾਲ ਸੰਗਤ ਅਤੇ ਸ਼ੇਖ਼ ਫ਼ਰੀਦ ਜੀ ਦੇ ਦਰਸ਼ਨ

ਅਚਲ ਵਟਾਲੇ ਦੇ ਮੇਲਿਓਂ ਉਠ ਕੇ ਗੁਰੂ ਨਾਨਕ ਦੇਵ ਜੀ ਮੁਲਤਾਨ ਦੇ ਪੀਰਾਂ ਨਾਲ ਵਾਰਤਾਲਾਪ ਕਰਨ ਲਈ ਚੱਲੇ। ਮੁਲਤਾਨ ਬਹੁਤ ਵੱਡਾ ਸ਼ਹਿਰ ਸੀ ਅਤੇ ਹੁਣ ਭੀ ਹੈ। ਇਥੇ ਅਨੇਕਾਂ ਪੀਰ ਫ਼ਕੀਰ ਰਹਿੰਦੇ ਸਨ। ਗੁਰੂ ਜੀ ਸ਼ਹਿਰੋਂ ਬਾਹਰ ਇਕ ਇਕਾਂਤ ਥਾਂ ਵਿਚ ਜਾ ਬੈਠੇ।

ਜਦ ਮੁਲਤਾਨ ਦੇ ਪੀਰਾਂ ਨੂੰ ਪਤਾ ਲੱਗਾ ਕਿ ਇਕ ਹੋਰ ਫ਼ਕੀਰ ਆਇਆ ਹੈ ਤਾਂ ਉਹ ਪੀਰ ਦੁੱਧ ਦਾ ਕਟੋਰਾ ਨਕੋ ਨਕ ਭਰਕੇ ਗੁਰੂ ਜੀ ਪਾਸ ਲੈ ਆਏ। ਭਾਵ ਉਨ੍ਹਾਂ ਦਾ ਇਹ ਸੀ ਕਿ 'ਮੁਲਤਾਨ ਤਾਂ ਪੀਰਾਂ ਨਾਲ ਇਉਂ ਭਰਿਆ ਹੈ ਜਿਵੇਂ ਦੁੱਧ ਨਾਲ ਕਟੋਰਾ, ਏਥੇ ਹੋਰ ਫ਼ਕੀਰ ਦੇ ਸਮਾਣ ਲਈ ਥਾਉਂ ਨਹੀਂ, ਚੰਗਾ ਹੈ ਤੁਸੀਂ ਤੁਰਦੇ ਹੋਵੋ।'

ਗੁਰੂ ਜੀ ਨੇ ਚੰਬੇਲੀ ਦਾ ਫੁੱਲ ਤੋੜ ਕੇ ਉਸ ਕਟੋਰੇ ਵਿਚ ਦੁੱਧ ਉਤੇ ਰੱਖ ਦਿੱਤਾ। ਪੀਰ ਹੈਰਾਨ ਹੋਏ ਇਕ ਦੂਜੇ ਦੇ ਮੂੰਹ ਵੱਲ ਤੱਕਣ ਲੱਗੇ। ਗੁਰੂ ਜੀ ਦਾ ਭਾਵ ਸੀ, 'ਭਾਈ, ਅਸੀਂ ਕਿਸੇ ਨੂੰ ਦੁੱਖ ਦੇਣ ਨਹੀਂ ਆਏ, ਅਕਾਲ ਪੁਰਖ ਦੇ ਨਾਉਂ ਦੀ ਖੁਸ਼ਬੋਈ ਵੰਡਣ ਆਏ ਹਾਂ। ਜਿਵੇਂ ਗੰਗਾ ਸਮੁੰਦਰ ਵਿਚ ਪੈਂਦੀ ਹੈ ਅਤੇ ਅਗਲੇ ਪਾਣੀ ਨਾਲ ਵਿਰੋਧ ਨਹੀਂ ਕਰਦੀ ਤਿਵੇਂ ਅਸੀਂ ਭੀ ਇਥੇ ਫੁੱਲ ਵਾਂਗੂੰ ਟਿਕਾਂਗੇ।'

ਫੇਰ ਪੀਰਾਂ ਨਾਲ ਗਿਆਨ-ਗੋਸ਼ਟ ਅਤੇ, ਚਰਚਾ ਕੀਤੀ। ਗੁਰੂ ਜੀ ਨੇ ਦੱਸਿਆ ਕਿ ਹਿੰਦੂ ਮੁਸਲਮਾਨ ਕੋਈ ਵਿਰੋਧੀ ਧਿਰਾਂ ਨਹੀਂ। ਸਭ ਇਕ ਰੱਬ ਦੀ ਰਚਨਾ ਹਨ ਅਤੇ ਸਾਰੇ ਭਾਈ ਭਾਈ ਹਨ। ਉਹ ਕਰਤਾਰ ਸਭ ਥਾਂਈਂ ਤੇ ਸਭ ਵਿਚ ਵਸਦਾ ਹੈ, ਉਸਦੀ ਬੰਦਗੀ ਕਰੋ ਅਤੇ ਸਭ ਨਾਲ ਭਾਈਆਂ ਵਾਂਗ ਵਰਤਾਉ ਕਰੋ।

ਏਸ ਤੋਂ ਪਿਛੋਂ ਗੁਰੂ ਜੀ ਪਾਕਪਟਨ ਗਏ, ਪਾਕਪਟਨ ਸਤਲੁਜ ਦੇ ਕੰਢੇ ਪੀਰਾਂ ਦੀ ਗੱਦੀ ਹੈ। ਉਥੇ ਸ਼ੇਖ ਫ਼ਰੀਦ ਨੂੰ ਮਿਲੇ ਜੋ ਮੁਸਲਮਾਨਾਂ ਵਿਚੋਂ ਬੜੇ ਮੰਨੇ ਹੋਏ ਮਹਾਤਮਾ ਸਨ। ਉਨ੍ਹਾਂ ਨਾਲ ਭਗਤੀ ਅਤੇ ਗਿਆਨ ਦੀਆਂ ਗੱਲਾਂ ਕੀਤੀਆਂ। ਫ਼ਰੀਦ ਜੀ ਬਿਰਧ ਸਨ। ਉਨ੍ਹਾਂ ਨੇ ਬੜੇ ਸੁੰਦਰ ਸਲੋਕ ਅਤੇ ਭਜਨ ਰਚੇ ਹੋਏ ਸਨ। ਗੁਰੂ ਜੀ ਨੂੰ ਉਹ ਪਸੰਦ ਆਏ ਅਤੇ ਉਹ ਲਿਖਵਾ ਕੇ ਆਪਣੇ ਨਾਲ ਲੈ ਲਏ। ਪਿਛੋਂ ਫ਼ਰੀਦ ਜੀ ਦੀ ਇਹ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕੀਤੀ ਗਈ।



# ਗੁਰੂ ਅੰਗਦ ਦੇਵ ਜੀ ਨੂੰ ਗੁਰਿਆਈ ਦਿੱਤੀ

ਖਡੂਰ ਵਿਚ ਇਕ ਸੱਚੇ ਤੇ ਸੁੱਚੇ ਜੀਵਨ ਵਾਲਾ ਸਤਿਸੰਗੀ ਪੁਰਖ ਲਹਿਣਾ ਰਹਿੰਦਾ ਸੀ ਜੋ ਆਪਣੇ ਪਿਛਲੇ ਨਗਰ ਮੱਤੇ ਦੀ ਸਰਾਂ ਨੂੰ ਛੱਡ ਕੇ ਖਡੂਰ ਵਿਚ ਆ ਵੱਸਿਆ ਸੀ। ਇਥੇ ਉਸਦੇ ਸਹੁਰੇ ਸਨ। ਇਸ ਪਿੰਡ ਦੇ ਲੋਕ ਦੁਰਗਾ ਦੀ ਪੂਜਾ ਕਰਦੇ ਸਨ ਤੇ ਹਰ ਵਰ੍ਹੇ ਦੇਵੀ ਪੂਜਣ ਜੁਆਲਾ-ਮੁਖੀ ਜਾਂਦੇ ਸਨ। ਇਕ ਵਾਰੀ ਸਾਰੇ ਸਾਥ ਨਾਲ ਜਦ ਉਹ ਦੇਵੀ ਪੂਜਣ ਜਾ ਰਹੇ ਸਨ ਤਾਂ ਸਲਾਹ ਕੀਤੀ ਕਿ ਕਿਉਂ ਨਾ ਕਰਤਾਰਪੁਰ ਵਿਚ ਗੁਰੂ ਨਾਨਕ ਦੇਵ ਜੀ ਦੇ ਦਰਸ਼ਨ ਕਰਦੇ ਚਲੀਏ, ਜਿਨ੍ਹਾਂ ਦੀ ਵਡਿਆਈ ਉਨ੍ਹਾਂ ਸੁਣੀ ਹੋਈ ਸੀ। ਭਾਈ ਲਹਿਣਾ ਜੀ ਨੇ ਜਦ ਗੁਰੂ ਜੀ ਦੇ ਦਰਸ਼ਨ ਕੀਤੇ ਤੇ ਵਚਨ ਸੁਣੇ ਕਿ,

"ਪਰਮਾਤਮਾ ਇਕ ਹੈ ਜੋ ਸਰਬਸ਼ਕਤੀਮਾਨ ਹੈ। ਉਸੇ ਦੇ ਹੁਕਮ ਵਿਚ ਸਾਰਾ ਬ੍ਰਹਮੰਡ ਤੇ ਜੀਵ ਕਾਰ ਕਰ ਰਹੇ ਹਨ। ਹੋਰ ਕੋਈ ਦੇਵੀ ਦੇਵਤਾ ਉਸਦੇ ਤੁੱਲ ਨਹੀਂ। ਉਹ ਲੋਕ ਜੋ ਇਕ ਈਸ਼ਵਰ ਦੀ ਪੂਜਾ ਛਡਕੇ ਹੋਰ ਕਿਸੇ ਦੀ ਪੂਜਾ ਕਰਦੇ ਹਨ ਉਹ ਜੀਵਨ ਨੂੰ ਬੇਅਰਥ ਗੁਆਂਦੇ ਹਨ। ਕਿਸੇ ਦੇਵੀ ਦੇਵਤੇ ਦੇ ਵੱਸ ਕੁਝ ਨਹੀਂ।"

ਤਾਂ ਲਹਿਣਾ ਜੀ ਦਾ ਮਨ ਦੇਵੀ ਪੂਜਾ ਤੋਂ ਹੱਟ ਗਿਆ। ਗੁਰੂ ਜੀ ਦਾ ਪ੍ਰੇਮ ਉਨ੍ਹਾਂ ਦੇ ਮਨ ਵਿਚ ਐਨਾ ਆਇਆ ਕਿ ਘਰ ਛੱਡਕੇ ਗੁਰੂ ਜੀ ਪਾਸ ਹੀ ਕਰਤਾਰਪੁਰ ਰਹਿਣ ਲੱਗ ਪਏ।

ਹੁਣ ਭਾਈ ਲਹਿਣਾ ਜੀ ਗੁਰੂ ਘਰ ਵਿਚ ਟਹਿਲ ਤੇ ਸੇਵਾ ਕਰਨ ਲੱਗੇ। ਪੱਖਾ ਫੇਰਨ, ਲੰਗਰ ਵਿਚ ਸੇਵਾ ਕਰਨ, ਜੋ ਹੁਕਮ ਗੁਰੂ ਜੀ ਦੇਣ ਉਹ ਪੂਰਾ ਕਰਨ। ਲਹਿਣਾ ਜੀ ਦੀ ਸੇਵਾ ਬੜੀ ਸੁੱਚੀ ਅਤੇ ਅਟੁੱਟ ਸੀ ਅਤੇ ਉਨ੍ਹਾਂ ਦਾ ਪ੍ਰੇਮ ਅਥਾਹ ਸੀ।

ਇਕ ਦਿਨ ਲਹਿਣਾ ਜੀ ਸਹੁਰਿਓਂ ਆਏ। ਨਵਾਂ ਰੇਸ਼ਮੀ ਜੋੜਾ ਉਨ੍ਹਾਂ ਪਾਇਆ ਹੋਇਆ ਸੀ। ਗੁਰੂ ਨਾਨਕ ਦੇਵ ਜੀ ਬਾਹਰ ਖੇਤ ਵਿਚ ਧਾਈਆਂ ਵਿਚੋਂ ਘਾਹ ਕੱਢਕੇ ਤਿੰਨ ਪੰਡਾਂ ਬੰਨ੍ਹੀ ਬੈਠੇ ਸਨ।

ਗੁਰੂ ਜੀ ਨੇ ਪੁੱਤਰਾਂ ਨੂੰ ਆਖਿਆ ਕਿ ਘਾਹ ਦੀਆਂ ਪੰਡਾਂ ਚੁੱਕ ਕੇ ਲੈ ਜਾਵੋ, ਪਰ ਉਨ੍ਹਾਂ ਨਾ ਕਰ ਦਿੱਤੀ ਤੇ ਕਹਿਣ ਲੱਗੇ ? "ਇਹ ਗੰਦੀਆਂ ਪੰਡਾਂ ਚੁਕਣਾ ਸਾਡਾ ਕੰਮ ਨਹੀਂ। ਕਾਮੇ ਨੂੰ ਚੁਕਾ ਦਿਓ।"

ਇੰਨੇ ਨੂੰ ਲਹਿਣਾ ਜੀ ਭੀ ਪਹੁੰਚ ਗਏ, ਮੱਥਾ ਟੇਕਿਆ ਤੇ ਕਹਿਣ ਲੱਗੇ, "ਮੈਨੂੰ ਇਹ ਸੇਵਾ ਬਖਸ਼ੋ ਤੇ ਭਾਰ ਚੁਕਾਓ।"

ਲਹਿਣਾ ਜੀ ਤਿੰਨੇ ਪੰਡਾਂ ਚੁਕਣ ਲੱਗੇ ਤਾਂ ਗੁਰੂ ਜੀ ਮੁਸਕਰਾਏ ਤੇ ਬੜੇ ਭੇਦ ਭਰੇ ਸ਼ਬਦ ਉਨ੍ਹਾਂ ਆਖੇ, "ਠੀਕ ਹੈ ਭਾਈ, ਤੂੰ ਸਾਰਾ ਭਾਰ ਚੁੱਕਣ ਦੇ ਯੋਗ ਏਂ।" ਗੁਰੂ ਜੀ ਦਾ ਭਾਵ ਇਹ ਸੀ ਕਿ ਸੰਸਾਰ ਨੂੰ ਸਿਖਿਆ ਦੇਣ ਦਾ ਭਾਰ ਚੁੱਕਣ ਦੀ ਯੋਗਤਾ ਲਹਿਣਾ ਜੀ ਵਿਚ ਸੀ। ਲਹਿਣਾ ਜੀ ਘਾਹ ਦੀਆਂ ਪੰਡਾਂ ਸਿਰ ਤੇ ਚੁੱਕ ਕੇ ਢੋਣ ਲੱਗੇ। ਗਿੱਲੇ ਘਾਹ ਵਿਚੋਂ ਸਾਰਾ ਚਿਕੜ ਲਹਿਣਾ ਜੀ ਦੇ ਨਵੇਂ ਕਪੜਿਆਂ ਉਤੇ ਪੈ ਗਿਆ।

ਮਾਤਾ ਸੁਲੱਖਣੀ ਜੀ ਬੋਲੇ, "ਵੇਖੋ ਤੁਸੀਂ ਪਰਾਏ ਪੁੱਤਰਾਂ ਦਾ ਭੀ ਖਿਆਲ ਨਹੀਂ ਰੱਖਦੇ, ਚਿਕੜ ਨਾਲ ਸਾਰੇ ਬਸਤਰ ਭਰ ਗਏ ਹਨ।"

ਗੁਰੂ ਜੀ ਬੋਲੇ, "ਇਹ ਚਿਕੜ ਨਹੀਂ, ਕੇਸਰ ਹੈ, ਗੁਰੂ ਪੱਦਵੀ ਦਾ ਕੇਸਰ। ਪਰਮਾਤਮਾ ਨੇ ਇਸ ਨੂੰ ਹੀ ਸੰਸਾਰ ਦਾ ਭਾਰ ਚੁੱਕਣ ਲਈ ਬਣਾਇਆ ਹੈ।"

ਹੁਣ ਗੁਰੂ ਨਾਨਕ ਦੇਵ ਜੀ ਦਾ ਸਰੀਰ ਬਿਰਧ ਹੋ ਗਿਆ ਸੀ। ਮਨ ਵਿਚ ਆਇਆ ਕਿ ਆਪਣੇ ਪਿਛੋਂ ਸਿਖਿਆ ਉਪਦੇਸ਼ ਦਾ ਇਹ ਕੰਮ ਲਹਿਣਾ ਜੀ ਨੂੰ ਹੀ ਦੇ ਕੇ ਜਾਈਏ। ਇਹ ਸੋਚ ਕੇ ਉਨ੍ਹਾਂ ਨੇ ਸੰਗਤ ਬੁਲਾਈ ਤੇ ਸਭ ਦੇ ਸਾਹਮਣੇ ਪੰਜ ਪੈਸੇ ਅਤੇ ਨਾਰੀਅਲ ਲਹਿਣਾ ਜੀ ਦੇ ਅੱਗੇ ਰੱਖ ਕੇ ਮੱਥਾ ਟੇਕਿਆ ਅਤੇ ਆਖਿਆ, "ਤੁਸੀਂ ਮੇਰੇ ਅੰਗ ਹੋਣ ਤੋਂ ਤੁਹਾਡਾ ਨਾਂ ਲਹਿਣਾ ਨਹੀਂ ਅੰਗਦ ਹੋਇਆ। ਹੁਣ ਇੱਕ ਅਕਾਲ ਪੁਰਖ ਦਾ ਨਾਮ ਜਪਣ ਅਤੇ ਚੰਗਾ ਜੀਵਨ ਬਤੀਤ ਕਰਨ ਦਾ ਉਪਦੇਸ਼ ਤੁਸੀਂ ਇਸ ਸੰਸਾਰ ਨੂੰ ਦਿਓ।"

# ਜੋਤੀ-ਜੋਤ ਸਮਾਏ

ਅੰਤ ਸਮਾਂ ਨੇੜੇ ਜਾਣ ਕੇ ਗੁਰੂ ਜੀ 'ਸਤਿ ਕਰਤਾਰ' 'ਸਤਿ ਕਰਤਾਰ' ਦਾ ਜਾਪ ਕਰਨ ਲਗੇ ਅਤੇ ਪ੍ਰਭੂ ਦੇ ਸੋਹਿਲੇ ਗਾਉਂਦਿਆਂ ਗਾਉਂਦਿਆਂ ਸਰੀਰ ਦਾ ਚੋਲਾ ਤਿਆਗ ਦਿੱਤਾ ।

ਸੰਗਤ ਭੀ ਜੁੜ ਗਈ । ਹਿੰਦੂ ਮੁਸਲਮਾਨ ਸਭ ਇਕੱਠੇ ਹੋ ਗਏ । ਮੁਸਲਮਾਨ ਕਹਿਣ, "ਇਹ ਖ਼ੁਦਾ ਦੇ ਪਿਆਰੇ ਸਨ ਤੇ ਸਾਡੇ ਪੀਰ ਸਨ ।"

ਹਿੰਦੂ ਆਖਣ "ਇਹ ਸਾਡੇ ਗੁਰੂ ਸਨ, ਜਿੰਨ੍ਹਾਂ ਸਾਨੂੰ ਇਕ ਪਰਮਾਤਮਾ ਦਾ ਨਾਉਂ ਜਪਣ ਤੇ ਚੰਗੇ ਕੰਮ ਕਰਨ ਦਾ ਉਪਦੇਸ਼ ਦਿੱਤਾ ।"

ਅਸਲ ਵਿਚ ਉਹ ਹਿੰਦੂ ਤੇ ਮੁਸਲਮਾਨ, ਦੋਹਾਂ ਦੇ ਹੀ ਸਾਂਝੇ ਸਨ । ਉਨ੍ਹਾਂ ਦੇ ਨੇੜੇ ਨਾ ਕੋਈ ਹਿੰਦੂ ਸੀ ਨਾ ਕੋਈ ਮੁਸਲਮਾਨ, ਸਗੋਂ ਸਾਰੇ ਹੀ ਇਕ ਈਸ਼ਵਰ ਦੇ ਪੈਦਾ ਕੀਤੇ ਹੋਏ ਇਨਸਾਨ ਸਨ ਜੋ ਭਾਈ ਸਨ । ਉਹ ਸਭ ਵਿਚ ਇਕੋ ਈਸ਼ਵਰ ਦੀ ਜੋਤੀ ਸਮਝਦੇ ਸਨ । ਉਹ ਜ਼ਾਤ ਪਾਤ ਨੂੰ ਮੰਨਦੇ ਹੀ ਨਹੀਂ ਸਨ, ਉਨ੍ਹਾਂ ਭਾਣੇ ਨਾ ਕੋਈ ਛੋਟਾ ਸੀ ਨਾ ਕੋਈ ਵੱਡਾ ਸੀ, ਸਗੋਂ ਸਾਰੇ ਹੀ ਇਕੋ ਜਿਹੇ ਤੇ ਬਰਾਬਰ ਸਨ । ਉਹ ਸਦਾ ਇਹੀ ਸਿਖਿਆ ਦਿੰਦੇ ਸਨ, "ਕਿਸੇ ਨਾਲ ਵੈਰ ਤੇ ਘ੍ਰਿਣਾ ਨਾ ਕਰੋ, ਈਰਖਾ ਨਾ ਕਰੋ । ਪਰਮਾਤਮਾ ਸਭ ਦਾ ਪਿਤਾ ਹੈ, ਅਸੀਂ ਸਾਰੇ ਉਸਦੇ ਬਾਲਕ ਹਾਂ । ਜੋ ਪ੍ਰਭੂ ਦੇ ਬਾਲਕਾਂ ਨੂੰ ਪਿਆਰ ਕਰਦਾ ਹੈ, ਪਰਮਾਤਮਾ ਭੀ ਉਸਨੂੰ ਚੰਗਾ ਜਾਣਦਾ ਹੈ ਅਤੇ ਆਪਣੀ ਮਿਹਰ ਉਸ ਉਤੇ ਕਰਦਾ ਹੈ । ਇਉਂ ਜਿਸ ਉਤੇ ਉਸਦੀ ਮਿਹਰ ਦੀ ਨਿਗਾਹ ਹੋ ਜਾਂਦੀ ਹੈ ਉਹ ਸੰਸਾਰ ਵਿਚ ਮੁੜ ਕੇ ਨਹੀਂ ਆਉਂਦਾ, ਮੁਕਤ ਹੋ ਜਾਂਦਾ ਹੈ ਅਤੇ ਉਸ ਪ੍ਰਭੂ ਦੀ ਮਹਾਂ ਜੋਤੀ ਵਿਚ ਉਸਦੀ ਜੋਤੀ ਮਿਲ ਜਾਂਦੀ ਹੈ । ਉਹ ਮੁੜ ਮੁੜ ਜਨਮ ਮਰਨ ਦੇ ਦੁਖ ਵਿਚ ਨਹੀਂ ਪੈਂਦਾ ।"

ਇਹ ਹੈ ਜੀਵਨ ਵਾਰਤਾ ਗੁਰੂ ਨਾਨਕ ਦੇਵ ਜੀ ਦੀ । ਇਸ ਤੋਂ ਸਭ ਨੂੰ ਚੰਗੀ ਸਿਖਿਆ ਗ੍ਰਹਿਣ ਕਰਨੀ ਚਾਹੀਦੀ ਹੈ ।

